# ਗੁਰਮਤ ਸੰਗੀਤ ਸਾਗਰ

## ਭਾਗ ਤੀਜਾ



ਕਰਤਾ:
ਪ੍ਰਿੰਸੀਪਲ ਦਿਆਲ ਸਿੰਘ

ਪ੍ਰਕਾਸ਼ਕ :-
ਗੁਰੂ ਨਾਨਕ ਵਿਦਿਆ ਭੰਡਾਰ ਟ੍ਰਸਟ
ਨਵੀ ਦਿੱਲੀ

੧ ਓ ਸਤਿਗੁਰ ਪ੍ਰਸਾਦਿ ॥

# ਗੁਰਮਤਿ ਸੰਗੀਤ ਸਾਗਰ

## ਭਾਗ ਤੀਜਾ

ਕਰਤਾ :

ਪ੍ਰਿੰਸੀਪਲ ਦਿਆਲ ਸਿੰਘ



ਪ੍ਰਕਾਸ਼ਕ :

ਗੁਰੂ ਨਾਨਕ ਵਿਦਿਆ ਭੰਡਾਰ ਟਰੱਸਟ

ਨਵੀਂ ਦਿੱਲੀ

ਪਹਿਲੀ ਵਾਰ : 1000 ਮਈ 1993
ਦੂਜੀ ਵਾਰ ਸੁਧਾਈ ਕਰਕੇ : 1000 ਨੰਵਬਰ 1999
ਤੀਜੀ ਵਾਰੀ 1000 ਜਨਵਰੀ 2011
ਭੇਟਾ : 230 ਰੁਪਏ

ਪੁਸਤਕਾਂ ਮਿਲਣ ਦਾ ਪਤਾ :

1. **ਗੁਰਮਤਿ ਵਿਦਿਆਲਾ**
ਗੁ: ਰਕਾਬ ਗੰਜ, ਨਵੀਂ ਦਿੱਲੀ - 110001
ਫੋਨ : 23719495, 8527832736

2. **ਭਾਈ ਚਤਰ ਸਿੰਘ ਐਂਡ ਕੰਪਨੀ**
ਮਾਈ ਸੇਵਾਂ ਬਾਜ਼ਾਰ, ਅੰਮ੍ਰਿਤਸਰ

3. **ਸਿੰਘ ਬ੍ਰਾਦਰਜ਼**
ਮਾਈ ਸੇਵਾਂ ਬਾਜ਼ਾਰ, ਅੰਮ੍ਰਿਤਸਰ

ਛਾਪਕ : ਨਿਉ ਗਿਆਨ ਆਫਸੈਟ ਪ੍ਰਿੰਟਰ, ਦਿੱਲੀ।

# ਸੂਚੀ-ਪੱਤ੍ਰ

# ਮੁਖ-ਬੰਧ

ਸੰਗੀਤ ਇਕ ਐਸੀ ਕਲਾ ਹੈ, ਜਿਸ ਨੂੰ ਹਰ ਕੋਈ ਸਿੱਖਣ ਦੀ ਇੱਛਾ ਰੱਖਦਾ ਹੈ। ਪੁਰਾਤਨ ਸਮੇਂ ਵਿਚ ਇਸ ਵਿਦਿਆ ਨੂੰ ਪ੍ਰਾਪਤ ਕਰਨਾ ਤਾਂ ਬਹੁਤ ਕਠਿਨ ਸੀ, ਪਰ ਆਧੁਨਿਕ ਸਮੇਂ ਦੇ ਸੰਗੀਤ ਵਿਦਵਾਨਾਂ ਨੇ ਸੁਰ-ਲਿਪੀ (ਨੋਟੇਸ਼ਨ) ਦਾ ਇਕ ਐਸਾ ਤਰੀਕਾ ਈਜਾਦ ਕੀਤਾ ਹੈ ਕਿ ਜਿਸ ਦੀ ਮਦਦ ਨਾਲ ਬੰਦਾ ਥੋੜ੍ਹੇ ਸਮੇਂ ਵਿਚ ਗਾਉਣਾ-ਬਜਾਉਣਾ ਸਿਖ ਸਕਦਾ ਹੈ। ਗੁਰੂ ਸਾਹਿਬਾਨ ਨੇ ਤਾਂ ਕਲਜੁਗ ਵਿਚ ਕੀਰਤਨ ਨੂੰ ਹੀ ਪ੍ਰਧਾਨਤਾ ਬਖ਼ਸ਼ੀ ਹੈ। ਸਿੱਖ ਸੰਗਤਾਂ ਵਿਚ ਵੱਧ ਤੋਂ ਵੱਧ ਗੁਰਬਾਣੀ ਦਾ ਪ੍ਰਚਾਰ ਹੋਵੇ, ਉਸੇ ਨੂੰ ਮੁਖ ਰੱਖਦਿਆਂ "ਗੁਰਮਤਿ ਸੰਗੀਤ ਸਾਗਰ" ਦਾ ਇਹ ਤੀਜਾ ਭਾਗ ਆਪ ਜੀ ਦੇ ਕਰ ਕਮਲਾਂ ਵਿਚ ਪੁਜ ਰਿਹਾ ਹੈ।

ਪੁਸਤਕ ਦੇ ਆਰੰਭ ਵਿਚ ਭਾਰਤੀ ਸੰਗੀਤ ਦਾ ਇਤਿਹਾਸ, ਸ਼ਾਸਤ੍ਰੀ-ਸੰਗੀਤ ਦੀਆਂ ਗਾਇਨ ਸ਼ੈਲੀਆਂ ਅਤੇ ਭਗਤੀ ਸੰਗੀਤ ਤੇ ਗੁਰਮਤਿ ਸੰਗੀਤ ਸੰਬੰਧੀ ਜਾਣਕਾਰੀ ਦਿੱਤੀ ਹੈ। ਸ਼ਾਸਤ੍ਰੀ-ਸੰਗੀਤ ਤੇ ਗੁਰਮਤਿ ਸੰਗੀਤ, ਭਗਤੀ ਸੰਗੀਤ ਤੇ ਗੁਰਮਤਿ ਸੰਗੀਤ ਦਾ ਸੁਮੇਲ ਤੇ ਭਿੰਨਤਾ ਦਾ ਵਰਣਨ ਵੀ ਕੀਤਾ ਹੈ। ਉਸ ਤੋਂ ਬਾਦ ਗੁਰਮਤਿ ਸੰਗੀਤ ਵਿਚ ਸਾਜ਼ ਦੀ ਮਹੱਤਤਾ ਅਤੇ ਗੁਰਮਤਿ ਸੰਗੀਤ ਦੀ ਅਧੋਗਤੀ ਦਾ ਜ਼ਿਕਰ ਹੈ। ਉਸ ਤੋਂ ਅੱਗੇ ਹਰ ਇਕ ਰਾਗ ਤੇ ਖੋਜ-ਭਰਿਆ ਲੇਖ, ਸੁਰ-ਵਿਸਥਾਰ, ਤਾਨਾਂ ਅਤੇ ਭਿੰਨ ਭਿੰਨ ਤਾਲਾਂ ਵਿਚ ੨੪੫ ਮਨੋਹਰ ਸ਼ਬਦ ਰੀਤਾਂ ਦੇ ਨਾਲ ਨੌਂ ਪੁਰਾਤਨ ਤੇ ਨਵੀਨ, ਪੜਤਾਲਾਂ ਤੋਂ ਇਲਾਵਾ ਦੋ ਸੁੰਦਰ ਠੁਮਰੀਆਂ, ਰਾਗ ਹਿੰਡੋਲ ਤੇ ਕੇਦਾਰਾ ਵਿਚ ਦਰਜ ਹਨ ਅਤੇ ਇਕ ਗੁਲਦਸਤਾ ਰਾਗ ਜੈਜਾਵੰਤੀ ਵਿਚ ਲਿਖਿਆ ਹੈ। ਇੰਜ ੨੮ ਰਾਗਾਂ ਵਿਚ ੨੫੬ ਸ਼ਬਦ ਰੀਤਾਂ ਦਾ ਇਹ ਸੰਗ੍ਰਹਿ ਸੁਰ-ਲਿਪੀ 'ਚ ਤਾਲ-ਬੱਧ ਕਰ ਕੇ ਸੰਗੀਤ ਪ੍ਰੇਮੀਆਂ ਦੀ ਭੇਟ ਕੀਤਾ ਜਾਂਦਾ ਹੈ।

ਆਸ ਹੈ ਇਹ ਪੁਸਤਕ ਜਿੱਥੇ ਸ਼ਬਦ-ਕੀਰਤਨ ਸਿਖਣ ਵਾਲੇ ਗੁਰਸਿੱਖ ਪ੍ਰੇਮੀਆਂ ਦੀ ਅਗਵਾਈ ਕਰੇਗੀ, ਉੱਥੇ ਇਸ ਤੋਂ ਉਹ ਵਿਦਿਆਰਥੀ ਭੀ ਪੂਰਾ ਲਾਭ ਉਠਾਉਣਗੇ ਜਿਹੜੇ ਸਕੂਲਾਂ-ਕਾਲਜਾਂ ਵਿਚ ਪਾਠ-ਕਰਮ ਅਨੁਸਾਰ ਸੰਗੀਤ ਦੀ ਸਿਖਿਆ ਗ੍ਰਹਿਣ ਕਰ ਰਹੇ ਹਨ।

ਦਾਸ :–
**ਦਿਆਲ ਸਿੰਘ**

ਗੁਰਮਤਿ ਵਿਦਿਆਲਾ
ਗੁ: ਸ੍ਰੀ ਰਕਾਬ ਗੰਜ
ਨਵੀਂ ਦਿੱਲੀ–੧੧੦੦੦੧
ਅਪ੍ਰੈਲ ੧੯੯੩

# ਧੰਨਵਾਦ!

ਪੰਥ ਪ੍ਰਸਿੱਧ ਮਹਾਂਦਾਨੀ ਸ. ਬਹਾਦਰ ਸਰਦਾਰ ਧਰਮ ਸਿੰਘ ਜੀ (ਦਿੱਲੀ) ਨੇ ਪੰਜਾਬ ਤੋਂ ਬਾਹਰ ਜਿੱਥੇ ਰੋਹਤਕ, ਸੋਨਾ, ਆਗਰਾ, ਅਲੀਗੜ੍ਹ, ਮਥੁਰਾ, ਹਾਥਰਸ ਆਦਿ ਥਾਵਾਂ ਤੇ ਗੁਰਦੁਆਰੇ ਬਣਵਾਏ, ਉੱਥੇ (ਯੂ.ਪੀ.) ਪ੍ਰਾਂਤ ਵਿਚ ਸਿੱਖ ਧਰਮ ਦੇ ਪ੍ਰਚਾਰ ਨੂੰ ਪੱਕਿਆਂ ਪੈਰਾਂ ਤੇ ਕਰਨ ਲਈ ਸੰਨ 1930 ਵਿਚ "ਗੁਰਮਤਿ ਵਿਦਿਆਲਾ" ਨਾਮ ਦਾ ਆਸ਼੍ਰਮ ਗੁਃ ਰਕਾਬ ਗੰਜ, ਨਵੀਂ ਦਿੱਲੀ ਵਿਖੇ ਖੋਲ੍ਹਿਆ। ਜਿਸ ਵਿਚ ਯੂ.ਪੀ. ਤੇ ਹੋਰ ਪ੍ਰਾਂਤਾਂ ਦੇ ਬੱਚਿਆਂ ਨੂੰ ਕੀਰਤਨ, ਗੁਰਬਾਣੀ ਦੇ ਅਰਥ ਤੇ ਗੁਰ ਇਤਿਹਾਸ ਦੀ ਸਿਖਿਆ ਦਿੱਤੀ ਜਾਂਦੀ ਹੈ। ਇਸ ਵਿਦਿਆਲੇ ਤੋਂ ਜਿਹੜੇ ਸੈਂਕੜੇ ਵਿਦਿਆਰਥੀ ਗੁਰਮਤਿ ਦੀ ਸਿਖਿਆ ਲੈ ਕੇ ਗਏ ਜਾਂ ਇਸ ਸਮੇਂ ਸਿਖਿਆ ਪ੍ਰਾਪਤ ਕਰ ਰਹੇ ਹਨ, ਲਗਭਗ ਸੌ ਵਿਚੋਂ ਸੱਤਰ ਸਹਜਧਾਰੀ ਸਿੱਖ ਪ੍ਰਵਾਰਾਂ ਤੋਂ ਹੀ ਆਉਂਦੇ ਹਨ।

ਗੁਰਮਤਿ ਸੰਗੀਤ ਸਾਗਰ (ਭਾਗ ਤੀਜਾ) ਦੀਆਂ ਕਾਪੀਆਂ ਕਾਫੀ ਸਮੇਂ ਤੋਂ ਮੁਕ ਗਈਆਂ ਸਨ, ਪਰ ਸੰਗੀਤ ਪ੍ਰੇਮੀਆਂ ਦੀ ਮੰਗ ਨੂੰ ਮੁਖ ਰੱਖਦਿਆਂ ਦੂਜੀ ਵਾਰ ਇਸ ਨੂੰ ਪ੍ਰਿੰਟ ਕਰਾਉਣਾ ਪਿਆ। ਜਿਹੜੇ ਸਿਖਿਆਰਥੀ ਅਜਕਲ ਪ੍ਰਚਾਰਕ, ਗ੍ਰੰਥੀ ਤੇ ਰਾਗੀ ਜੱਥਿਆਂ ਰਾਹੀਂ ਦੇਸ-ਵਿਦੇਸ਼ ਗੁਰਮਤਿ ਪ੍ਰਚਾਰ ਵਿਚ ਯੋਗਦਾਨ ਦੇ ਰਹੇ ਹਨ। ਉਨ੍ਹਾਂ ਨੇ ਭੀ ਇਸ ਪੁਸਤਕ ਨੂੰ ਪ੍ਰਕਾਸ਼ਿਤ ਕਰਾਉਣ ਲਈ ਮਾਇਆ ਭੇਜੀ ਹੈ। ਸੋ, ਦਾਸ ਇਨ੍ਹਾਂ ਸਾਰਿਆਂ ਦਾ ਹੀ ਸ਼ੁਕਰ ਗੁਜਾਰ ਹੈ ਅਤੇ ਆਸ ਕਰਦਾ ਹੈ ਕਿ ਗੁਰਮਤਿ ਸੰਗੀਤ ਦੇ ਪ੍ਰਚਾਰ-ਪ੍ਰਸਾਰ ਲਈ ਇਸੇ ਤਰ੍ਹਾਂ ਆਪਣਾ ਸਹਿਯੋਗ ਦਿੰਦੇ ਰਹਿਣਗੇ।

# ਅਦੁੱਤੀ ਸ਼ਖਸੀਅਤ

ਕੀਰਤਨ ਦੇ ਖੇਤਰ ਵਿਚ ਐਸੀਆਂ ਕਈ ਮਹਾਨ ਹਸਤੀਆਂ ਸਿੱਖ ਪੰਥ ਵਿਚ ਪੈਦਾ ਹੋਈਆਂ ਹਨ, ਜਿਨ੍ਹਾਂ ਨੇ ਸਿੱਖ ਧਰਮ ਦੇ ਪ੍ਰਚਾਰ ਹਿਤ ਆਪਣਾ ਯੋਗਦਾਨ ਦਿੱਤਾ ਹੈ। ਪਰ ਗਿਆਨੀ ਹਰਦਿੱਤ ਸਿੰਘ ਜੀ ਬਹੁ-ਪੱਖੀ ਸ਼ਖਸੀਅਤ ਦੇ ਮਾਲਕ ਸਨ। ਉਹ ਚੰਗੇ ਉਸਤਾਦ, ਕੀਰਤਨੀਏ, ਪ੍ਰਚਾਰਕ, ਸਮਾਜ-ਸੁਧਾਰਕ, ਪਰਉਪਕਾਰੀ, ਨਿਸ਼ਕਾਮੀ, ਕਥਨੀ-ਕਰਨੀ ਦੇ ਸੂਰੇ ਅਤੇ ਪੂਰਨ ਗੁਰਸਿੱਖ ਸਨ। ਆਪ ਦਾ ਜਨਮ ਪਾਕਿਸਤਾਨ ਦੇ ਸੂਬਾ ਸਰਹੱਦ ਜ਼ਿਲਾ ਹਜ਼ਾਰਾ, ਪਿੰਡ ਜਾਬਾ ਵਿਖੇ ਭਾਈ ਗੋਪਾਲ ਸਿੰਘ ਜੀ ਦੇ ਘਰ ੧੩ ਜਨਵਰੀ ੧੯੦੪ ਵਿਚ ਹੋਇਆ।

ਜਾਬੇ ਤੋਂ ਚਾਰ ਕੁ ਕੋਹ ਪਹਾੜ ਦੇ ਗੁੱਠੇ ਚਮਨੱਕਾ ਪਿੰਡ ਵਿਚ ਪ੍ਰਾਇਮਰੀ ਸਕੂਲ ਸੀ, ਜਿੱਥੇ ਆਪ ਨੇ ਚੌਥੀ ਜਮਾਤ ਪਾਸ ਕੀਤੀ। ਉਸ ਤੋਂ ਬਾਦ ਹਰੀਪੁਰ ਖਾਲਸਾ ਸਕੂਲ ਵਿਚ ਆਪ ਨੂੰ ਦਾਖਲ ਕਰਵਾ ਦਿੱਤਾ। ਸੱਤਵੀਂ ਤੋਂ ਬਾਦ ਅਠਵੀਂ ਦੇ ਸਾਲਾਨਾ ਇਮਤਿਹਾਨ ਵਿਚ ਰਹਿ ਗਏ, ਅਠਵੀਂ ਵਿਚ ਰਹਿ ਜਾਣਾ ਆਪ ਦੀ ਮਰਜ਼ੀ ਮੁਜਬ ਹੀ ਹੋਇਆ। ਕਿਉਂਕਿ ਆਪ ਦੀ ਰੁਚੀ ਬਚਪਨ ਤੋਂ ਹੀ ਗਾਉਣ ਤੇ ਸ਼ਬਦ ਕੀਰਤਨ ਸਿਖਣ ਵਲ ਸੀ। ਸੋ, ਆਪ ਨੂੰ ਮਾਸਟਰ ਈਸ਼ਰ ਸਿੰਘ ਜੀ ਦੀ ਸਹਾਇਤਾ ਨਾਲ ਸੰਨ ੧੯੧੯ ਵਿਚ ਕੀਰਤਨ ਸਿਖਣ ਲਈ ਖਾਲਸਾ ਪ੍ਰਚਾਰਕ ਵਿਦਿਆਲਾ ਤਰਨ ਤਾਰਨ ਵਿਖੇ ਦਾਖਲ ਕਰਾ ਦਿੱਤਾ। ਉਦੋਂ ਆਪ ਦੀ ਆਯੂ ਪੰਦਰਾਂ ਕੁ ਵਰ੍ਹੇ ਦੀ ਸੀ, ਆਪ ਜੀ ਦਾ ਸੁਰੀਲਾ ਗਲਾ ਤੇ ਗਲੇ ਤੋਂ ਨਿਕਲੇ ਸੁੰਦਰ ਨਗਮੇ ਵਿਦਿਆਲੇ ਦੇ ਸੰਗੀਤਾਚਾਰੀਆ ਪੰਡਿਤ ਨੱਥੂ ਰਾਮ ਜੀ ਲਈ ਕੋਈ ਘੱਟ ਖ਼ੁਸ਼ੀ ਦਾ ਕਾਰਣ ਨਹੀਂ ਸੀ। ਇੱਥੇ ਆਪ ਨੇ ਮਿਹਨਤ ਤੇ ਲਗਨ ਨਾਲ ਤਿੰਨ ਸਾਲ ਤਕ ਗੁਰਮਤਿ ਸੰਗੀਤ ਦੀ ਸਿਖਿਆ ਗ੍ਰਹਿਣ ਕੀਤੀ ਅਤੇ ਕੋਰਸ ਪੂਰਾ ਕਰ ਕੇ ਖ਼ੁਸ਼ੀ ਖ਼ੁਸ਼ੀ ਘਰ ਆਏ। ਕੁਝ ਮਹੀਨੇ ਆਪ ਨੇ ਗਿ: ਬਲਵੰਤ ਸਿੰਘ ਜੀ ਨਾਲ ਬਤੌਰ ਰਾਗੀ ਜੱਥੇ ਦੇ ਸਿੰਧ ਪ੍ਰਾਂਤ ਵਿਚ ਗੁਰਮਤਿ ਦਾ ਪ੍ਰਚਾਰ ਕੀਤਾ ਅਤੇ ਉਸ ਤੋਂ ਬਾਦ ਤਿੰਨ ਸਾਲ ਤਕ ਗੁ: ਪੰਜਾ ਸਾਹਿਬ ਵਿਖੇ ਕੀਰਤਨ ਰਾਹੀਂ ਸੰਗਤਾਂ ਨੂੰ ਨਿਹਾਲ ਕਰਦੇ ਰਹੇ।

ਸੰਨ ੧੯੨੫ ਵਿਚ ਆਪ ਸ੍ਰੀ ਪੰਜਾ ਸਾਹਿਬ ਦੀ ਸੇਵਾ ਛੱਡ ਕੇ ਦਿੱਲੀ ਦੇ ਪ੍ਰਸਿੱਧ ਮਹਾਂ ਦਾਨੀ ਸ: ਬ: ਸਰਦਾਰ ਧਰਮ ਸਿੰਘ ਜੀ ਪਾਸ ਕੋਠੀ ਨੰ: ੭, ਜੰਤ੍ਰ ਮੰਤ੍ਰ ਰੋਡ, ਨਵੀਂ ਦਿੱਲੀ ਵਿਖੇ ਕੀਰਤਨ ਦੀ ਸੇਵਾ ਤੇ ਆ ਲਗੇ। ਇਨ੍ਹਾਂ ਹੀ ਦਿਨਾਂ ਵਿਚ ਜ਼ਿਲਾ ਬਿਜਨੌਰ ਦੇ ਕੁਝ ਸਿੰਘ ਸ: ਬ: ਜੀ ਨੂੰ ਦਿੱਲੀ ਆ ਕੇ ਮਿਲੇ ਅਤੇ ਬੇਨਤੀ ਕੀਤੀ ਕਿ ਬਿਜਨੌਰ ਜ਼ਿਲੇ ਵਿਚ ਤ੍ਰੀਹ ਚਾਲ੍ਹੀ ਪਿੰਡ ਸਿਖ੍ਹਾਂ ਦੇ ਹਨ, ਜਿਨ੍ਹਾਂ ਵਿਚ ਅਨੰਦ ਕਾਰਜ ਤੇ ਹੋਰ ਮ੍ਰਿਤਕ ਦੀਆਂ ਰੀਤਾਂ-ਰਸਮਾਂ ਨੂੰ ਗੁਰ-ਮਰਿਯਾਦਾ ਅਨੁਸਾਰ ਕਰਾਉਣ ਦਾ ਜੇ ਆਪ ਜੀ ਪ੍ਰਬੰਧ ਕਰ ਦਿਓ ਤਾਂ ਗੁਰਮਤਿ ਪ੍ਰਚਾਰ ਨੂੰ ਬੜਾ ਉਤਸ਼ਾਹ ਤੇ ਪ੍ਰੇਰਨਾ ਮਿਲੇਗੀ। ਸੋ, ਸ: ਬ: ਜੀ ਨੇ ਗਿਆਨੀ ਜੀ ਨੂੰ ਹੁਕਮ ਕੀਤਾ ਕਿ ਤੁਸੀਂ ਆਪਣਾ ਰਾਗੀ ਜੱਥਾ ਲੈ ਕੇ ਉਪ੍ਰੋਕਤ ਪਿੰਡਾਂ ਵਿਚ ਜਾਓ ਅਤੇ ਰੀਪੋਰਟ ਦਿਉ ਕਿ ਉੱਥੇ ਸਿੱਖੀ ਦਾ ਪ੍ਰਚਾਰ ਕਿਵੇਂ ਹੋ ਸਕਦਾ ਹੈ।

ਇੱਥੇ ਸੰਖੇਪ ਵਿਚ ਇਤਨਾ ਕੁ ਲਿਖਣਾ ਕਾਫੀ ਹੋਵੇਗਾ ਕਿ ਆਪ ਜੀ ਦੀ ਦਿੱਤੀ ਰੀਪੋਰਟ ਅਨੁਸਾਰ ਹੀ ਯੂ. ਪੀ. ਵਿਚ ਸਿੱਖ ਧਰਮ ਦੇ ਪ੍ਰਚਾਰ ਦਾ ਮੁੱਢ ਬੱਝਾ। ਭਾਵ, ਜ਼ਿਲਾ ਬਿਜਨੌਰ, ਮੁਰਾਦਾਬਾਦ, ਮੇਰਠ ਤੇ ਸਹਾਰਨਪੁਰ ਵਿਚ ਦੋ ਤਿੰਨ ਸਾਲ ਲਗਾਤਾਰ ਪ੍ਰਚਾਰ ਕਰਨ ਤੋਂ ਬਾਦ ਗਿਆਨੀ ਜੀ ਇਸ ਸਿੱਟੇ ਤੇ ਪੁਜੇ ਕਿ ਯੂ.ਪੀ. ਦੇ ਬੱਚਿਆਂ ਨੂੰ ਸਿੰਘ ਸਜਾ ਕੇ ਕੀਰਤਨ ਤੇ ਗੁਰਮਤਿ

ਦੀ ਸਿਖਿਆ ਦਿੱਤੀ ਜਾਵੇ ਅਤੇ ਇਨ੍ਹਾਂ ਤੋਂ ਹੀ ਇਸ ਪ੍ਰਾਂਤ ਵਿਚ ਪ੍ਰਚਾਰ ਕਰਵਾਇਆ ਜਾਵੇ। ਇੰਜ ਸਿੰਘਾਂ ਦੀ ਗਿਣਤੀ ਵੀ ਵਧੇਗੀ ਅਤੇ ਸਿੱਖ ਪ੍ਰਚਾਰਕਾਂ ਦੀ ਜੋ ਘਾਟ ਹੈ ਉਹ ਵੀ ਪੂਰੀ ਹੋ ਜਾਵੇਗੀ। ਉਪ੍ਰੋਕਤ ਵਿਚਾਰ ਨੂੰ ਮੁਖ ਰੱਖਦਿਆਂ ਸ: ਬ: ਸਰਦਾਰ ਧਰਮ ਸਿੰਘ ਜੀ ਨੇ ੨ ਫਰਵਰੀ ੧੯੩੦ ਵਿਚ ਗੁਰਮਤਿ ਵਿਦਿਆਲਾ ਨਾਮ ਦਾ ਆਸ਼੍ਰਮ ਗੁ: ਸ੍ਰੀ ਰਕਾਬ ਗੰਜ ਸਾਹਿਬ ਵਿਖੇ ਖੋਲ੍ਹਿਆ ਤੇ ਗਿ: ਹਰਦਿੱਤ ਸਿੰਘ ਜੀ ਇਸ ਵਿਦਿਆਲੇ ਦੇ ਇੰਚਾਰਜ ਬਣੇ। ਇਸ ਵਿਚ ਯੂ.ਪੀ. ਦੇ ਬੱਚਿਆਂ ਨੂੰ ਅੰਮ੍ਰਿਤ ਛਕਾ ਕੇ ਕੀਰਤਨ ਤੇ ਗੁਰਮਤਿ ਦੀ ਸਿਖਿਆ ਦਿੱਤੀ ਜਾਂਦੀ ਹੈ, ਇਹ ਆਸ਼੍ਰਮ ਹੁਣ ਤਕ ਬੜੀ ਸਫਲਤਾ ਨਾਲ ਚਲ ਰਿਹਾ ਹੈ।

ਸੰਨ ੧੯੩੫ ਤੋਂ ਬਾਦ ਯੂ.ਪੀ. ਵਿਚ ਸਿੱਖੀ ਪ੍ਰਚਾਰ ਲਹਿਰ ਬੜੇ ਜ਼ੋਰ ਨਾਲ ਜਾਰੀ ਹੋ ਗਈ, ੩੬ ਵਿਚ ਅਲੀਗੜ੍ਹ ਅਤੇ ੪੦ ਵਿਚ ਤਹਿਸੀਲ ਹਾਪੜ ਵਿਖੇ 'ਯੂ.ਪੀ. ਸਿੱਖ ਮਿਸ਼ਨ' ਕਾਇਮ ਕੀਤੇ ਗਏ। ਇਨ੍ਹਾਂ ਦੋਹਾਂ ਮਿਸ਼ਨਾਂ ਵਿਚ ਬਹੁਤੇ ਰਾਗੀ, ਪ੍ਰਚਾਰਕ ਗੁਰਮਤਿ ਵਿਦਿਆਲੇ ਤੋਂ ਸਿੱਖੇ ਵਿਦਿਆਰਥੀ ਹੀ ਭਰਤੀ ਕੀਤੇ ਗਏ, ਜੋ ਹੁਣ ਤਕ ਪ੍ਰਚਾਰ ਕਰ ਰਹੇ ਹਨ।

ਜ਼ਿਲਾ ਮੁਰਾਦਾਬਾਦ ਦੇ ਪਿੰਡ ਸਰਕੜਾ ਕਮਾਲ ਤੇ ਖੰਡਸਾਲ ਕਲਾਂ ਗਿਆਨੀ ਜੀ ਦੇ ਪ੍ਰਚਾਰ ਸੈਂਟਰ ਸਨ, ਜਿੱਥੇ ਆਪ ਜੀ ਸਾਲ ਵਿਚ ਕਈ ਵਾਰ ਪ੍ਰਚਾਰ ਕਰਨ ਜਾਂਦੇ ਸੀ। ਸਾਲਾਨਾ ਦੀਵਾਨ ਕਰਾਉਣੇ, ਗੁਰਦੁਆਰੇ ਬਨਾਉਣ ਲਈ ਸਿੱਖ ਸੰਗਤਾਂ ਨੂੰ ਉਤਸ਼ਾਹਿਤ ਕਰਨਾ ਅਤੇ ਗਰੀਬ ਸਿੱਖ ਬੱਚਿਆਂ ਨੂੰ ਉਚੇਰੀ ਪੜ੍ਹਾਈ ਕਰਨ ਲਈ ਧਨੀ ਸਿੱਖਾਂ ਤੋਂ ਵਜ਼ੀਫ਼ੇ ਦੁਆਉਣੇ ਆਦਿ। ਇਸ ਤੋਂ ਇਲਾਵਾ ਉਨ੍ਹਾਂ ਹਿੰਦੀ ਕਵਿਤਾ ਵਿਚ ਸਿੱਖ ਇਤਿਹਾਸ ਦੇ ਕਈ ਪ੍ਰਸੰਗ ਰਚੇ, ਜਿਨ੍ਹਾਂ ਵਿਚੋਂ (ਪੰਜਾਬ ਕੀ ਅਜਬ ਚੀਜ਼) ਬਹੁਤ ਮਸ਼ਹੂਰ ਹੋਇਆ। ਇਨ੍ਹਾਂ ਪ੍ਰਸੰਗਾਂ ਨੂੰ ਉਨ੍ਹਾਂ ਦੇ ਕਈ ਵਿਦਿਆਰਥੀ ਹੁਣ ਵੀ ਦੀਵਾਨਾਂ ਵਿਚ ਗਾਉਂਦੇ ਹਨ।

ਸੰਗੀਤ ਦੇ ਖੇਤਰ ਵਿਚ ਭੀ ਆਪ ਜੀ ਨੇ ਬੇਮਿਸਾਲ ਕੰਮ ਕੀਤੇ ਹਨ। ਜਿਵੇਂ, ਪੰਡਿਤ ਭਾਤ ਖੰਡੇ ਸ੍ਵਰ-ਲਿਪੀ ਅਨੁਸਾਰ ਪੁਰਾਤਨ ਤੇ ਨਵੀਨ ਸ਼ਬਦ ਰੀਤਾਂ ਨੂੰ ਤਾਲ-ਬੱਧ ਸ੍ਵਰ-ਲਿਪੀ ਵਿਚ ਲਿਖ ਕੇ ਬੱਚਿਆਂ ਨੂੰ ਸਿਖਾਉਣਾ। ਇੰਜ ਉਸਤਾਦ ਤੇ ਸ਼ਾਗਿਰਦਾਂ ਨੂੰ ਕੀਰਤਨ ਸਿਖਣ ਸਿਖਾਉਣ ਵਿਚ ਬੜੀ ਮਦਦ ਮਿਲਦੀ ਹੈ। ਇਹ ਤਰੀਕਾ ਆਪ ਨੇ ੧੯੪੨ ਤੋਂ ਸ਼ੁਰੂ ਕੀਤਾ ਸੀ। ਆਪ ਦੀ ਪ੍ਰੇਰਨਾ ਨਾਲ ਹੀ ਭਾਈ ਅਵਤਾਰ ਸਿੰਘ ਗੁਰਚਰਨ ਸਿੰਘ ਜੀ ਨੇ ਆਪਣੀਆਂ ਪ੍ਰਾਚੀਨ ਸ਼ਬਦ ਰੀਤਾਂ ਨੂੰ ਨੋਟੇਸ਼ਨ ਕਰ ਕੇ ਪ੍ਰਕਾਸ਼ਿਤ ਕਰਵਾਇਆ। ਇਸ ਤੋਂ ਇਲਾਵਾ ਸ: ਗਿਆਨ ਸਿੰਘ ਜੀ "ਐਬਟਾਬਾਦ" ਵਾਲਿਆਂ ਨੂੰ ਭੀ ਆਪ ਜੀ ਨੇ ਉਚੇਚੇ ਤੌਰ ਤੇ ਕਿਹਾ ਕਿ ਪਾਕਿਸਤਾਨੋਂ ਰਬਾਬੀ ਭਾਈ ਤਾਬਾ ਜੀ ਨੂੰ ਸੱਦ ਕੇ ਆਦਿ ਗ੍ਰੰਥ ਦੇ ਰਾਗਾਂ ਦੀਆਂ ਪੁਰਾਤਨ ਸ਼ਬਦ ਰੀਤਾਂ ਦੀ ਨੋਟੇਸ਼ਨ ਕਰਾ ਲਵੋ ਤਾਂ ਜੋ ਸੀਨਾ-ਬਸੀਨਾ ਚਲੀਆਂ ਆ ਰਹੀਆਂ ਸ਼ਬਦ ਰੀਤਾਂ ਦਾ ਭੰਡਾਰ ਕਾਇਮ ਰਹਿ ਸਕੇ। ਇਸੇ ਤਰ੍ਹਾਂ ਸਾਰੀ ਆਯੂ ਸਿੱਖ ਪੰਥ ਦੀ ਸੇਵਾ ਕਰਦੇ ਹੋਏ ੨੫ ਜਨਵਰੀ ੧੯੬੭ ਨੂੰ ਅਸਾਂ ਸਾਰਿਆਂ ਤੋਂ ਹਮੇਸ਼ਾਂ ਲਈ ਵਿਦਾ ਹੋ ਗਏ।

ਆਪ ਜੀ ਤੋਂ ਸਿਖਿਆ ਲੈ ਕੇ ਗਏ ਵਿਦਿਆਰਥੀਆਂ ਦੀ ਗਿਣਤੀ ਕਰਨੀ ਤਾਂ ਮੁਸ਼ਕਿਲ ਹੈ, ਪਰ ਪ੍ਰਿੰ: ਰਾਜਿੰਦਰ ਸਿੰਘ ਜੀ, ਗਿ: ਕਿਸ਼ਨ ਸਿੰਘ 'ਪ੍ਰਵਾਨਾ', ਗਿ: ਲਾਲ ਸਿੰਘ, ਗਿ: ਜਗਤ ਸਿੰਘ, ਗਿ: ਹੇਮ ਸਿੰਘ, ਭਾਈ ਮਨਮੋਹਨ ਸਿੰਘ (ਰੇਡੀਓ ਅ:), ਭਾਈ ਚਤਰ ਸਿੰਘ 'ਸਿੰਧੀ', ਭਾਈ ਸਾਧੂ ਸਿੰਘ, ਇਤਿਆਦਿ ਉਨ੍ਹਾਂ ਦੇ ਹੀ ਸ਼ਾਗਿਰਦਾਂ ਵਿਚੋਂ ਹਨ। ਦਾਸ ਨੇ ਭੀ ਲਗ-ਭਗ ਸਤ ਸਾਲ ਤਕ ਆਪ ਜੀ ਦੇ ਚਰਨਾਂ ਵਿਚ ਰਹਿ ਕੇ ਗੁਰਮਤਿ ਤੇ ਸ਼ਾਸਤ੍ਰੀ-ਸੰਗੀਤ ਦੀ ਸਿਖਿਆ ਪ੍ਰਾਪਤ ਕੀਤੀ ਹੈ। ੦



ਸਿੱਖ ਪੰਥ ਦੀ ਅਦੁੱਤੀ ਸ਼ਖਸੀਅਤ

# ਗਿਆਨੀ ਹਰਦਿੱਤ ਸਿੰਘ ਜੀ

(1904–1967)

# ਤਾਲ-ਠੇਕੇ

## ਮੱਤ-ਤਾਲ (ਮਾਤਰੇ ੯)

| ਤਾਲੀ | X | ੨ | ੩ |
|---|---|---|---|
| ਠੇਕਾ | ਧੀਂ ਤਿਰਕਿਟ | ਧੀਂ ਧਾ ਤਿ | ਟ ਧਾਗੇ ਨੱਧਾ ਤਿਰਕਿਟ |

## ਮਣੀਤਾਲ (ਮਾਤਰੇ ੧੧)

| ਤਾਲੀ | X | ੨ | ੩ | ੪ |
|---|---|---|---|---|
| ਠੇਕਾ | ਧੀਂ ऽਤਾ ऽਕ | ਧੀਂ ਧੀਂ | ਧਾ ਧਾ | ਤ੍ਰਿਟ ਕੱਤਾ ਗਿਦੀ ਗਨ |

## ਭਾਨਮਤੀ-ਤਾਲ ਜਾਂ ਸਵਾਰੀ-ਚਾਰਤਾਲ (ਮਾਤਰੇ ੧੧)

| ਤਾਲੀ | X | ੨ | ੩ | ੪ |
|---|---|---|---|---|
| ਠੇਕਾ | ਧੀਂ ਧੀਂ ਧਾਗੇ ਤ੍ਰਿਕੜ | ਤੀਂ ਨਾ | ਕੱਤ ਤੀਂ | ਧਾਗੇ ਨੱਧਾ ਤ੍ਰਿਕੜ |

## ਜੈਤਾਲ (ਮਾਤਰੇ ੧੩)

| ਤਾਲੀ | X | ੨ | ੩ | ੪ |
|---|---|---|---|---|
| ਠੇਕਾ | ਧੀਂ ਤਿਰਕਿਟ ਧੀਂ ਧੀਂ ਧਾ | ਤਿ ਟ ਕੱਤਾ ਧੀਂ | ਧਾ ਧਾਗੇ | ਨੱਤਾ ਤਿਰਕਿਟ |

## ਤਾਲ–ਚੰਚਲ ਜਾਂ ਦੀਪਚੰਦੀ (ਮਾਤਰੇ ੧੪)

| ਤਾਲੀ | X | ੨ | ੦ | ੩ |
|---|---|---|---|---|
| ਠੇਕਾ | ਧਾ ਧੀਂ ऽ | ਧਾ ਗੇ ਤੀਂ ऽ | ਤਾ ਤੀਂ ऽ | ਧਾ ਗੇ ਧੀਂ ऽ |

## ਆੜਾ ਚੌਤਾਲਾ (ਮਾਤਰੇ ੧੪)

| ਤਾਲੀ | X | ੨ | ੦ | ੩ | ੦ | ੪ | ੦ |
|---|---|---|---|---|---|---|---|
| ਠੇਕਾ | ਧਾ ऽਕੜ | ਧੀਂ ਧੀਂ | ਧਾ ਧਾ | ਤਿ ਟ | ਧੀਂ ਧੀਂ | ਧਾ, ਧਾਗੇ | ਨੱਧਾ ਤਿਰਕਿਟ |

## ਤਾਲ–ਫਰੋਦਸਤ (ਮਾਤਰੇ ੧੪)

| ਤਾਲੀ | X | ੦ | ੨ | ੩ | ੪ | ੫ |
|---|---|---|---|---|---|---|
| ਠੇਕਾਂ | ਧੀਂ ਧੀਂ | ਧਾਗੇ ਤ੍ਰਿਕੜ | ਤੂੰ ਕਾ | ਕੱਤ ਤੀਂ | ਧਾਤਿਰ ਕੜਧਿੰ ਨਗ | ਧਾਤਿਰ ਕੜਧਿੰ ਨਗ |

## ਤਾਲ–ਧਮਾਰ (ਮਾਤਰੇ ੧੪)

| ਤਾਲੀ | X | ੨ | ੦ | ੩ |
|---|---|---|---|---|
| ਠੇਕਾ | ਕੇ ਧਿੱ ਟ ਧਿੱ ਟ | ਧਾ ऽ | ਗੇ ਤਿੱ ਟ | ਤਿੱ ਟ ਤਾ ऽ |

## ਤਾਲ–ਝੂਮਰਾ (ਮਾਤਰੇ ੧੪)

| | | | | |
|---|---|---|---|---|
| ਤਾਲੀ | × | ੨ | ੦ | ੩ |
| ਠੇਕਾ | ਧੀਂ ऽਧਾ ਤਿਰਕਿਟ | ਧੀਂ ਧੀਂ ਧਾਗੇ ਤਿਰਕਿਟ | ਤੀਂ ऽਤਾ ਤਿਰਕਿਟ | ਧੀਂ ਧੀਂ ਧਾਗੇ ਤਿਰਕਿਟ |

## ਸਵਾਰੀ ਪੰਜਤਾਲ (ਮਾਤਰੇ ੧੫)

| | | | | | |
|---|---|---|---|---|---|
| ਤਾਲੀ | × | ੨ | ੩ | ੪ | ੫ |
| ਠੇਕਾ | ਧੀ ऽਤਾ ऽਕ | ਧੀਂ ਧੀਂ ਧਾ ਧਾ | ਤਿ ਟ ਧੀਂ ਧੀਂ | ਧਾ ਧਾਗੇ | ਨਧਾ ਤਿਰਕਿਟ |

## ਛੋਟੀ–ਤਿੰਨਤਾਲ (ਮਾਤਰੇ ੧੬)

| | | | | |
|---|---|---|---|---|
| ਤਾਲੀ | × | ੨ | ੦ | ੩ |
| ਠੇਕਾ | ਧਾ ऽਧੀਂ ऽ ਧਾ | ਧਾ ऽਧੀ ऽ ਤਾ | ਤਾ ऽਤੀਂ ऽ ਧਾ | ਧਾ ऽਧੀਂ ऽ ਧਾ |

## ਖਟਤਾਲ (ਮਾਤਰੇ ੧੮)

| | | | | | | | | | | |
|---|---|---|---|---|---|---|---|---|---|---|
| ਤਾਲੀ | × | ੦ | ੨ | ੩ | ੦ | ੪ | ੫ | ੬ | | |
| ਠੇਕਾ | ਧਾ ਧਿਟ | ਧਿਟ ਧਾ | ऽ ਧਾ | ਦੂੰ ਤਾ | ਕੇ ਤਿ | ਟ ਧਾਗੇ | ਦੂੰ ਤਾਗੇ | ਤਿਟ ਕੱਤਾ | ਗਿਦੀ ਗਨ | |

## ਸੁਰ–ਲਿਪੀ ਚਿਨ੍ਹ

| | ਮੰਦ੍–ਸਪਤਕ | ਮੱਧ–ਸਪਤਕ | ਤਾਰ–ਸਪਤਕ |
|---|---|---|---|
| ਤਿੰਨ ਸਪਤ | ਮੰਦ੍–ਸਪਤਕ | ਮੱਧ–ਸਪਤਕ | ਤਾਰ–ਸਪਤਕ |
| ਸ਼ੁਧ-ਸੁਰ | ਸ̣ ਰ̣ ਗ̣ ਪ̣ ਧ̣ ਨ̣ | ਸ ਰ ਗ ਪ ਧ ਨ | ਸਂ ਰਂ ਗਂ ਪਂ ਧਂ ਨਂ |
| ਕੋਮਲ–ਤੀਵਰ ਸੁਰ | ਰੁ̣ ਗੁ̣ ਮ̣́ ਧੁ̣ ਨੁ̣ | ਰੁ ਗੁ ਮ́ ਧੁ ਨੁ | ਰੁਂ ਗੁਂ ਮ́ਂ ਧੁਂ ਨੁਂ |

ਪ — — —<br>ਰੇ ऽ ऽ ऽ } ਪਾ ਸੁਰ ਦੇ ਅੱਗੇ ਤਿੰਨ ਡੈਸ਼ ਹਨ, ਇੰਜ ਪਾ ਦੇ ਚਾਰ ਮਾਤਰੇ ਹੋਏ, ਇਸੇ ਤਰ੍ਹਾਂ ਜਿੰਨੇ ਡੈਸ਼ ਕਿਸੇ ਸੁਰ ਨਾਲ ਹੋਣਗੇ ਹੇਠਲਾ ਅੱਖਰ ਉਨ੍ਹੇ ਮਾਤਰ ਦਾ ਹੀ ਹੋਵੇਗਾ।

×, ੦ ੨–੩—ਇਹ ਜੋੜੀ (ਤਬਲੇ) ਦੇ ਚਿੰਨ੍ਹ ਹਨ (ਭਾਵ, ਸਮ (ਗੁਰ) ਜਿਥੋਂ ਤਾਲ ਸ਼ੁਰੂ ਹੋਵੇ, ×, ਅਤੇ ਖਾਲੀ ੦, ਬਾਕੀ ਦੋ ਤਿੰਨ ਅੱਗੇ ਤਾਲੀਆਂ ਹਨ।

* * ਸ —<br>* * * * } ਦੋ ਮਾਤਰੇ ਚੁਪ ਰਹਿਣ ਲਈ ਤੇ ਦੋ ਮਾਤਰੇ ਸਿਰਫ ਸਾਜ਼ ਵਜਾਉਣ ਲਈ, ਦੋਹਾਂ ਵਿਚੋਂ ਕੋਈ ਵੀ ਰੂਪ ਹੋ ਸਕਦਾ ਹੈ।

ਰ ਗ

ਗ —, ਮ—ਉਤਲੀ ਸੁਰ ਛੋਹ ਕੇ ਹੇਠਲੀ ਸੁਰ ਵਜਾਓ। ਇਸੇ ਨੂੰ ਕਣ ਆਖਦੇ ਹਨ।

(ਮ)—ਉਤਲੀ ਤੇ ਹੇਠਲੀ ਸੁਰ ਨਾਲ ਵਜਾਓ, ਜਿਵੇਂ ਪਮਗਮ ਜਾਂ ਰਸਨ̣ਸ, ਇਸ ਨੂੰ 'ਗਮਕ' ਕਹਿੰਦੇ ਹਨ। ਭਾਵ ਉਤਲੇ ਹੇਠਲੇ ਸੁਰਾਂ ਦੇ ਸਿਰਫ ਅੰਸ਼ ਲੈਣੇ ਹਨ।

ਧਪ, ਮ — ਇਕ ਮਾਤਰੇ ਨੂੰ ਦੋ ਭਾਗਾਂ ਵਿਚ ਕਹਿਣਾ ਹੈ। ਭਾਵ, ਅੱਧੇ ਮਾਤਰੇ ਵਿਚ 'ਧਪ' ਤੇ ਅੱਧੇ ਮਾਤਰੇ ਵਿਚ ਮ।

ਆऽ ऽ — ਸੁਰਾਂ ਦੇ ਹੇਠਾਂ ਜਿਹੜਾ ਅੱਖਰ ਹੋਵੇ ਉਸੇ ਨੂੰ ਗਾਉਣਾ ਹੈ।

# ਭਾਰਤੀ ਸੰਗੀਤ ਦਾ ਇਤਿਹਾਸ

ਸੰਗੀਤ ਕਲਾ ਦੀ ਉਤਪਤੀ ਕਦੋਂ ਅਤੇ ਕੈਸੇ ਹੋਈ ? ਇਸ ਸੰਬੰਧੀ ਵਿਦਵਾਨਾਂ ਦੇ ਵਖੋ-ਵਖ ਮਤ ਹਨ, ਜਿਨ੍ਹਾਂ ਵਿਚੋਂ ਕੁਝ ਇਸ ਪ੍ਰਕਾਰ ਹਨ :—

(੧) ਸੰਗੀਤ ਦੀ ਉਤਪਤੀ ਸਭ ਤੋਂ ਪਹਿਲਾਂ ਬ੍ਰਹਮਾਂ ਜੀ ਤੋਂ ਹੋਈ। ਬ੍ਰਹਮਾਂ ਜੀ ਨੇ ਇਹ ਕਲਾ ਸ਼ਿਵ ਜੀ ਨੂੰ ਪ੍ਰਦਾਨ ਕੀਤੀ ਅਤੇ ਸ਼ਿਵ ਜੀ ਤੋਂ ਸਰਸਵਤੀ ਨੂੰ ਪ੍ਰਾਪਤ ਹੋਈ। ਉਸ ਤੋਂ ਬਾਦ ਨਾਰਦ ਜੀ ਨੂੰ ਮਿਲੀ ਅਤੇ ਨਾਰਦ ਜੀ ਨੇ ਅਗੋਂ ਸਵਰਗ ਦੇ ਗੰਧਰਵ (ਗਾਇਕ) ਕਿੰਨਰ (ਵਾਦਕ) ਅਤੇ ਅਪਸਰਾਵਾਂ (ਨਿਰਤਕੀਆਂ) ਨੂੰ ਸੰਗੀਤ ਦੀ ਸਿਖਿਆ ਦਿਤੀ। ਅੰਤ ਵਿਚ ਭਰਤ, ਨਾਰਦ ਅਤੇ ਹਨੂਮਾਨ ਜਿਹੇ ਮਹਾਂ ਰਿਸ਼ੀਆਂ ਨੇ ਇਸ ਕਲਾ ਦਾ ਪ੍ਰਚਾਰ ਮਾਤ ਲੋਕ ਵਿਚ ਕੀਤਾ।

(੨) ਇਕ ਗ੍ਰੰਥ ਕਰਤਾ ਦੇ ਮਤ ਅਨੁਸਾਰ ਨਾਰਦ ਨੇ ਕਈ ਸਾਲ ਯੋਗ ਸਾਧਨਾ ਕੀਤੀ, ਤਾਂ ਸ਼ਿਵ ਜੀ ਨੇ ਪ੍ਰਸੰਨ ਹੋ ਕੇ ਉਸ ਨੂੰ ਸੰਗੀਤ ਕਲਾ ਪ੍ਰਦਾਨ ਕੀਤੀ। ਫਿਰ ਪਾਰਵਤੀ ਜੀ ਦੀ ਸੇਜ ਤੇ ਸੁੱਤੀ,ਸੌਣ ਮੁਦਰਾ ਨੂੰ ਵੇਖ ਕੇ ਉਨ੍ਹਾਂ ਦੇ ਅੰਗਾਂ ਦੇ ਆਧਾਰ ਤੇ ਸ਼ਿਵ ਜੀ ਨੇ 'ਰੁਦਰ ਵੀਣਾ' ਬਣਾਈ ਅਤੇ ਆਪਣੇ ਪੰਜਾ ਮੁਖਾਂ ਤੋਂ ਪੰਜ ਰਾਗਾਂ ਦੀ ਉਤਪਤੀ ਕੀਤੀ। ਛੇਵਾਂ ਰਾਗ ਪਾਰਵਤੀ ਦੁਆਰਾ ਉਤਪੰਨ ਹੋਇਆ : ਭਾਵ—ਭੈਰਉ, ਹਿੰਡੋਲ, ਮੇਘ, ਦੀਪਕ ਤੇ ਸ੍ਰੀ। ਇਹ ਪੰਜ ਸ਼ਿਵ ਜੀ ਦੇ ਮੁਖ ਤੋਂ ਅਤੇ ਕੌਸ਼ਿਕ ਰਾਗ, ਪਾਰਵਤੀ ਜੀ ਦੁਆਰਾ ਉਤਪੰਨ ਹੋਇਆ।

(੩) ਫ਼ਾਰਸੀ ਦੇ ਇਕ ਵਿਦਵਾਨ ਦਾ ਮਤ ਹੈ ਕਿ ਹਜ਼ਰਤ ਮੂਸਾ ਜਦੋਂ ਪਹਾੜਾਂ ਤੇ ਘੁੰਮ-ਘੁੰਮ ਕੇ ਕੁਦਰਤੀ ਨਜ਼ਾਰੇ ਵੇਖ ਰਹੇ ਸਨ, ਤਾਂ ਗ਼ੈਬੀ ਆਵਾਜ਼ ਆਈ ਕਿ "ਹੇ ਮੂਸਾ ਤੂੰ ਇਸ ਪੱਥਰ ਤੇ ਆਪਣਾ ਅਸਾ (ਸੋਟਾ) ਮਾਰ।" ਇਹ ਆਵਾਜ਼ ਸੁਣ ਕੇ ਹਜ਼ਰਤ ਮੂਸਾ ਨੇ ਆਪਣਾ ਸੋਟਾ ਜ਼ੋਰ ਨਾਲ ਉਸ ਪੱਥਰ ਤੇ ਮਾਰਿਆ ਤਾਂ ਪੱਥਰ ਦੇ ਸੱਤ ਟੁਕੜੇ ਹੋ ਗਏ ਅਤੇ ਹਰ ਇਕ ਟੁਕੜੇ ਤੋਂ ਅਲੱਗ-ਅਲੱਗ ਪਾਣੀ ਦੀ ਧਾਰਾ ਵਗਣ ਲਗ ਪਈ। ਉਸ ਜਲਧਾਰਾ ਦੀ ਆਵਾਜ਼ ਤੋਂ ਹਜ਼ਰਤ ਮੂਸਾ ਨੇ ਸੱਤ ਸੁਰਾਂ ਦੀ ਰਚਨਾ ਕੀਤੀ।

(੪) ਇਕ ਹੋਰ ਫ਼ਾਰਸੀ ਵਿਦਵਾਨ ਦਾ ਕਥਨ ਹੈ ਕਿ ਪਹਾੜਾਂ ਤੇ "ਮੂਸੀਕਾਰ" ਨਾਮ ਦਾ ਇਕ ਪੰਛੀ ਹੁੰਦਾ ਹੈ, ਜਿਸ ਦੇ ਨੱਕ ਵਿਚ ਸੱਤ ਸੁਰਾਖ ਬਾਂਸੁਰੀ ਦੀ ਤਰ੍ਹਾਂ ਹੁੰਦੇ ਹਨ। ਉਨ੍ਹਾਂ ਤੋਂ ਹੀ ਸੱਤ ਸੁਰਾਂ ਦੀ ਰਚਨਾ ਹੋਈ ਹੈ।

ਸੰਗੀਤ ਦੀ ਉਤਪਤੀ ਬਾਰੇ ਜਿਨ੍ਹਾਂ ਮਤਾਂ ਦਾ ਉਤੇ ਵਰਣਨ ਕੀਤਾ ਹੈ, ਉਨ੍ਹਾਂ ਤੇ ਸਾਧਾਰਨ ਤੌਰ ਤੇ ਵਿਸ਼ਵਾਸ ਨਹੀਂ ਕੀਤਾ ਜਾ ਸਕਦਾ। ਕਿਉਂਕਿ ਉਹ ਕੇਵਲ ਧਾਰਮਕ ਹਨ ਅਤੇ ਨਾਲ ਹੀ ਮਨੋ-ਕਲਪਿਤ ਵੀ ਪ੍ਰਤੀਤ ਹੁੰਦੇ ਹਨ। ਉਨ੍ਹਾਂ ਵਿਚ ਇਤਿਹਾਸਿਕ ਸਚਾਈ ਦੀ ਵੀ ਘਾਟ ਹੈ। ਇਸ ਤੋਂ

ਇਲਾਵਾ ਤਰੱਕ ਦੀ ਕਸੌਟੀ ਤੇ ਵੀ ਪੂਰੇ ਨਹੀਂ ਉਤਰਦੇ। ਸੋ, ਸੰਗੀਤ ਦੇ ਇਤਿਹਾਸ ਬਾਰੇ ਸਾਨੂੰ ਇਤਿਹਾਸਿਕ ਦ੍ਰਿਸ਼ਟੀ ਤੋਂ ਹੀ ਵਿਚਾਰ ਕਰਨਾ ਚਾਹੀਦਾ ਹੈ। ਭਾਵ—ਭਾਰਤੀ ਸੰਗੀਤ ਵਿਚ ਯੁਗਾਂ ਦੇ ਨਾਲ ਕਿਵੇਂ ਪਰਿਵਰਤਨ ਆਏ ਤੇ ਕਿਸ ਤਰ੍ਹਾਂ ਉਸ ਦਾ ਸਮੇਂ ਸਮੇਂ ਤੇ ਨਵਾਂ ਵਿਕਾਸ ਹੁੰਦਾ ਗਿਆ।

ਇਹ ਕਹਿਣਾ ਮੁਸ਼ਕਿਲ ਹੀ ਨਹੀਂ, ਸਗੋਂ ਨਾਮੁਮਕਿਨ ਵੀ ਹੈ ਕਿ ਇਨਸਾਨ ਵਿਚ ਖਾਣਾ, ਪੀਣਾ, ਰੋਣਾ, ਹੱਸਣਾ, ਗਾਣਾ, ਬਜਾਣਾ ਤੇ ਨੱਚਣਾ ਇਤਿਆਦਿ ਗੁਣ ਵਿਚੋਂ ਹੀ ਪੈਦਾ ਹੋਏ ਹਨ ਅਤੇ ਇਨ੍ਹਾਂ ਗੁਣਾਂ ਦਾ ਸਮਾਂ ਨਿਰਧਾਰਨ ਕਰਨਾ ਅਸੰਭਵ ਹੈ। ਉਂਜ ਭਾਰਤ ਦੀ ਸਭਿਅਤਾਂ ਤੇ ਸੰਸਕ੍ਰਿਤੀ ਦਾ ਇਤਿਹਾਸ ਅਸਾਂ ਨੂੰ ਵੈਦਿਕ ਕਾਲ ਤੋਂ ਹੀ ਆਰੰਭ ਕਰਨਾ ਚਾਹੀਦਾ ਹੈ, ਜਿਸ ਦਾ ਸਮਾਂ ੨੫੦੦ ਸਾਲ ਈਸਾ ਤੋਂ ਪੂਰਵ ਦਾ ਮੰਨਿਆ ਗਿਆ ਹੈ।

**ਵੈਦਿਕ ਕਾਲ**—ਵੇਦਾਂ ਵਿਚੋਂ ਸਭ ਤੋਂ ਪਹਿਲਾਂ 'ਰਿਗ ਵੇਦ' ਦੀ ਰਚਨਾ ਹੋਈ। ਉਸ ਤੋਂ ਬਾਦ 'ਸਾਮ ਵੇਦ' ਰਚਿਆ ਗਿਆ। ਵੈਦਿਕ ਭਾਸ਼ਾ ਵਿਚ 'ਸਾਮ' ਨੂੰ ਗਾਇਨ ਕਹਿੰਦੇ ਹਨ, ਇਸ ਲਈ 'ਰਿਗ ਵੇਦ' ਦੇ ਜਿਹੜੇ ਮੰਤਰ ਗਾਏ ਜਾਂਦੇ ਸਨ, ਉਨ੍ਹਾਂ ਨੂੰ ਹੀ ਸਾਮ ਵੇਦ ਕਿਹਾ ਗਿਆ ਹੈ। ਸਾਮ ਵੇਦ ਦਾ ਭਾਵ ਹੈ, "ਮੰਤਰਾਂ ਦੇ ਗਾਉਣ ਦਾ ਗਿਆਨ।" ਇਸ ਤੋਂ ਸਾਬਤ ਹੁੰਦਾ ਹੈ ਕਿ ਵੈਦਿਕ ਯੁਗ ਵਿਚ ਸੰਗੀਤ ਕਾਫੀ ਫੈਲ ਚੁਕਿਆ ਸੀ। ਕਿਹਾ ਜਾਂਦਾ ਹੈ ਕਿ ਸਾਮਗਾਨ ਵਿਚ ਪਹਿਲਾਂ ਕੇਵਲ ਤਿੰਨ ਸੁਰਾਂ ਦਾ ਪ੍ਰਯੋਗ ਹੁੰਦਾ ਸੀ, ਜਿਨ੍ਹਾਂ ਨੂੰ 'ਉੱਦਾਤ, ਅਨਉੱਦਾਤ ਤੇ ਸਵਰਿਤ" ਕਹਿੰਦੇ ਸੀ। ਫਿਰ ਉੱਦਾਤ ਤੋਂ 'ਨੀ-ਗਾ' ਅਨਉੱਦਾਤ ਤੋਂ 'ਰੇ-ਧਾ' ਅਤੇ ਸਵਰਿਤ ਤੋਂ 'ਸਾ-ਮਾ-ਪਾ' ਸੁਰ ਬਣੇ। ਇੰਜ ਇਕ-ਇਕ ਕਰਕੇ ਸੁਰ ਵਧਾਏ ਗਏ ਅਤੇ ਵੈਦਿਕ ਕਾਲ ਵਿਚ ਹੀ ਸਾਮਗਾਨ ਸੱਤ ਸੁਰਾਂ ਤੇ ਆਰੰਭ ਹੋ ਗਿਆ ਸੀ।

ਵੇਦਾਂ ਦੀਆਂ ਆਪਣੀਆਂ ਆਪਣੀਆਂ ਸ਼ੈਲੀਆਂ ਵਿਚ ਗਾਇਨ ਕਰਨ ਵਾਲੇ ਵੰਸ਼ (ਘਰਾਣੇ) ਵੀ ਸਨ। ਕੱਨੁਵ ਵੰਸ਼ ਦੇ ਰਿਸ਼ੀ ਸਾਮ ਦੇ ਪਹਿਲੇ ੫੦ ਸੂਕਤ (ਅਧਿਆਇ) ਅਤੇ ਅੱਠਵੇਂ ਮੰਡਲ ਦਾ ਗਾਇਨ ਕਰਦੇ ਸਨ। ਦੂਸਰੇ ਮੰਡਲ ਦੇ ਗੈਇਨ ਕਰਨ ਵਾਲੇ ਗ੍ਰਿਤਸੰਮਦ ਵੰਸ਼ ਦੇ ਰਿਸ਼ੀ ਸਨ, ਤੀਸਰਾ ਮੰਡਲ ਵਿਸ਼ਵਾਮਿੱਤਰ, ਚੌਥਾ ਵਾਮਦੇਵ, ਪੰਜਵਾਂ ਆਤ੍ਰਿਯ, ਛੇਵਾਂ ਬ੍ਰਹਿਸਪਤਿ ਅਤੇ ਸਤਵਾਂ ਵਸਿਸ਼ਟ ਵੰਸ਼ (ਘਰਾਣੇ) ਦੇ ਗਾਇਕਾਂ ਦੁਆਰਾ ਗਾਇਆ ਜਾਂਦਾ ਸੀ। ਨੌਵੇਂ ਮੰਡਲ ਨੂੰ ਸਾਰੇ ਹੀ ਘਰਾਣੇ ਗਾਉਂਦੇ ਸਨ।

ਸਾਮ ਦੀ ਪ੍ਰਤੀਸ਼ਾਖ ਵਿਚ ਇਨ੍ਹਾਂ ਸ਼ੈਲੀਆਂ ਦੀਆਂ ਸੁਰਾ ਉਤੇ ਵੀ ਚਾਨਣਾ ਪਾਇਆ ਗਿਆ ਹੈ। ਜਿਵੇਂ—"ਸਾਰੀਆਂ ਸ਼ਾਖਵਾਂ (ਘਰਾਣੇ) ਅਨੇਕਾਂ ਰੂਪਾਂ ਵਿਚ ਗਾਇਨ ਕਰਦੇ ਸਨ; ਕੁਝ ਪੰਜਾਂ ਸੁਰਾਂ ਵਿਚ, ਕੁਝ ਛੇ ਸੁਰਾਂ ਵਿਚ, ਕੁਝ ਸੱਤ ਸੁਰਾਂ ਵਿਚ ਅਤੇ ਕੋਥੁਮ ਘਰਾਣੇ ਦੇ ਲੋਗ ਦੋ ਹੀ ਸੁਰਾਂ ਵਿਚ ਗਾਉਂਦੇ ਸਨ।" ਅੱਜ-ਕਲ੍ਹ ਦੀ ਤਰ੍ਹਾਂ ਓਡਵ, ਖਾਡਵ ਤੇ ਸੰਪੂਰਨ ਜਿਹੇ ਨਿਯਮ ਉਸ ਵੇਲੇ ਵੀ ਸਨ।

ਵੈਦਿਕ ਸਾਹਿਤ ਵਿਚ ਅਨੇਕਾਂ ਵੀਣਾਵਾਂ ਦਾ ਉਲੇਖ ਵੀ ਪਾਇਆ ਜਾਂਦਾ ਹੈ, ਜਿਵੇਂ—ਸ਼ਤਤੰਤਰੀ, ਆਲਾਬੂ, ਔਦੁੰਬਰੀ, ਬਾਣ, ਵਿਪੰਛੀ, ਚਿਤਰਾ ਆਦਿ। ਇਸੇ ਤਰ੍ਹਾਂ ਫੂਕ ਨਾਲ ਵਜਾਏ ਜਾਣ ਵਾਲੇ ਵਾਜੇ ਅਤੇ ਦੁੰਦਭੀ ਆਦਿ ਦਾ ਉਲੇਖ ਭੀ ਮਿਲਦਾ ਹੈ।

**ਪੁਰਾਣਿਕ ਤੇ ਬੋਧਜ ਕਾਲ**—ਈਸਾ ਤੋਂ ੧੦੦੦ ਸਾਲ ਪਹਿਲਾਂ ਈਸਵੀ ਇਕ ਤਕ, ਦਾ ਸਮਾਂ ਪੁਰਾਣਿਕ ਤੇ ਬੋਧਜ ਕਾਲ ਕਿਹਾ ਜਾਂਦਾ ਹੈ, ਇਸ ਸਮੇਂ ਸੰਗੀਤ ਦਾ ਪ੍ਰਚਾਰ ਕਾਫੀ ਉੱਨਤੀ ਤੇ ਸੀ। ਹਰੀ ਵੰਸ਼ ਪੁਰਾਣ ਤੇ ਆਗਨੇਯ ਪੁਰਾਣ ਵਿਚ ਅਸਾਂ ਨੂੰ ਸੰਗੀਤ ਸੰਬੰਧੀ ਕੁਝ ਨਿਯਮ ਵੀ ਮਿਲਦੇ ਹਨ।

ਜਿਵੇਂ—ਸੁਰ, ਗ੍ਰਾਮ, ਮੂਰਛਨਾ ਆਦਿ। ਇਸੇ ਤਰ੍ਹਾਂ ਬੋਧਾ ਅਤੇ ਜੈਨ ਗ੍ਰੰਥਾਂ ਵਿਚ ਭੀ ਜਾਤੀ ਆਦਿ ਦਾ ਵੇਰਵਾ ਦਿਤਾ ਗਿਆ ਹੈ।

**ਗੰਧਰਵ ਸੰਗੀਤ**—ਇਸ ਸਮੇਂ ਵਿਚ 'ਸੰਗੀਤ' ਸ਼ਬਦ ਦਾ ਪ੍ਰਯੋਗ ਨਹੀਂ ਹੁੰਦਾ ਸੀ, ਸਗੋਂ ਗੰਧਰਵ ਸ਼ਬਦ ਦਾ ਹੀ ਪ੍ਰਯੋਗ ਕੀਤਾ ਜਾਂਦਾ ਸੀ। ਗੰਧਰਵ ਖਾਸ ਤੌਰ ਤੇ ਸੰਗੀਤਕਾਰਾਂ ਦੀ ਇਕ ਜਾਤ ਸੀ, ਜਿਹੜੇ ਸੰਗੀਤ ਵਿਦਿਆ ਨੂੰ ਪੂਰਨ ਤੌਰ ਤੇ ਅਪਣਾ ਲੈਂਦੇ ਸਨ, ਉਨ੍ਹਾਂ ਨੂੰ ਹੀ ਗੰਧਰਵ ਕਹਿੰਦੇ ਸਨ। ਰਮਾਇਣ, ਮਹਾਂਭਾਰਤ ਅਤੇ ਬਾਕੀ ਪੁਰਾਣਾਂ ਵਿਚ ਇਨ੍ਹਾਂ ਗੰਧਰਵਾਂ ਦਾ ਬਾਰ ਬਾਰ ਉਲੇਖ ਆਇਆ ਹੈ। ਨਾਰਦ ਨੂੰ ਦੇਵ ਗੰਧਰਵ ਦੀ ਉਪਾਧੀ ਮਿਲੀ ਹੋਈ ਸੀ। ਅਤਿ ਬਾਹੂ, ਹਾ ਹਾ, ਹੂ ਹੂ ਤੇ ਤੁੰਬਰੂ ਉੱਤਮ ਗੰਧਰਵ ਸਨ। ਪਾਂਡਵ ਅਰਜੁਨ ਨੇ ਗਾਇਨ-ਵਾਦਨ ਤੇ ਨਿਰਤ ਦੀ ਸਿਖਿਆ ਗੰਧਰਵ ਚਿੱਤ੍ਰਸੇਨ ਤੋਂ ਪ੍ਰਾਪਤ ਕੀਤੀ, ਕ੍ਰਿਸ਼ਨ ਜੀ ਵੀ ਗੰਧਰਵ ਵਿਦਿਆ ਦੇ ਵਿਦਵਾਨ ਸਨ। ਇਸੇ ਤਰ੍ਹਾਂ ਇਸਤ੍ਰੀਆਂ ਵਿਚੋਂ ਦੇਵਯਾਨਿ ਤੇ ਮਹਾਰਾਜ ਵਿਰਾਟ ਦੀ ਪੁੱਤਰੀ ਉਤ੍ਰਾ ਅਤੇ ਉਸ ਦੀਆਂ ਸਹੇਲੀਆਂ ਨੂੰ ਵੀ ਗੰਧਰਵ ਵਿਦਿਆ ਦੀ ਸਿਖਿਆ ਦਿਤੀ ਜਾਂਦੀ ਸੀ।

**ਭਰਤ ਦਾ ਨਾਟਯ ਸ਼ਾਸਤ੍ਰ**—ਤੀਸਰੀ ਸਦੀ ਵਿਚ ਭਰਤ ਨੇ 'ਨਾਟਯ ਸ਼ਾਸਤ੍ਰ' ਨਾਮ ਦਾ ਇਕ ਪ੍ਰਸਿੱਧ ਸੰਗੀਤ ਗ੍ਰੰਥ ਲਿਖਿਆ। ਇਸ ਵਿਚ ਉਸ ਨੇ ਗੀਤ, ਵਾਦਯ, ਨਿਰਤ, ਸ਼ਰੁਤੀ, ਸੁਰ, ਜਾਤੀ ਗ੍ਰਾਮ-ਰਾਗ, ਅਲੰਕਾਰ, ਮੂਰਛਨਾ ਆਦਿ ਦਾ ਵਰਣਨ ਕੀਤਾ ਹੈ। ਭਰਤ ਦਾ ਇਹ 'ਨਾਟਯ ਸ਼ਾਸਤ੍ਰ' ਪ੍ਰਾਚੀਨ ਸਮੇਂ ਦੇ ਸੰਗੀਤ ਦਾ ਇਕ ਆਧਾਰਿਤ ਗ੍ਰੰਥ ਮੰਨਿਆ ਜਾਂਦਾ ਹੈ। ਭਰਤ ਆਪਣੇ ਸੁਰਾਂ ਦੇ ਪਰਸਪਰ ਸੰਬੰਧ ਜਾਨਣ ਲਈ ਸ਼ਰੁਤੀ ਨੂੰ ਇਕ ਨਿਸ਼ਚਿਤ ਨਾਪ ਮੰਨਦਾ ਸੀ। ਉਹ ਆਪਣੀਆਂ ੨੨ ਸ਼ਰੁਤੀਆਂ ਨੂੰ ਸਾਮਾਨ ਮੰਨਦੇ ਸਨ, ਉਸ ਦਾ ਸ਼ੁੱਧ ਸੁਰ ਸਪਤਕ ੨੨ ਸਾਮਾਨ ਸ਼ਰੁਤੀਆਂ ਦਾ ਸੀ।

**ਮਤੰਗ ਦਾ ਬ੍ਰਿਹਦਦੇਸ਼ੀ ਗ੍ਰੰਥ**—ਅੱਠਵੀਂ ਸਦੀ ਦੇ ਲਗ-ਭਗ ਮਤੰਗ ਮੁਨੀ ਦਾ ਲਿਖਿਆ 'ਬ੍ਰਿਹਦਦੇਸ਼ੀ' ਸੰਗੀਤ ਗ੍ਰੰਥ ਮਿਲਦਾ ਹੈ, ਜਿਸ ਵਿਚ ਉਸ ਨੇ ਗ੍ਰਾਮ ਤੇ ਮੂਰਛਨਾ ਦਾ ਵਿਸਥਾਰ ਸਹਿਤ ਵਰਣਨ ਕੀਤਾ ਹੈ। ਸਭ ਤੋਂ ਪਹਿਲਾਂ 'ਰਾਗ' ਸ਼ਬਦ ਦਾ ਸਪਸ਼ਟ ਰੂਪ ਵਿਚ ਉਲੇਖ ਇਸੇ ਗ੍ਰੰਥ ਵਿਚ ਆਇਆ ਹੈ। ਮਤੰਗ ਮੁਨੀ ਦਾ ਕਥਨ ਹੈ—"ਕਿਉਂਕਿ ਭਰਤ ਅਤੇ ਦੂਜੇ ਗ੍ਰੰਥਕਾਰਾਂ ਨੇ ਆਪਣੇ ਆਪਣੇ ਗ੍ਰੰਥਾਂ ਵਿਚ ਰਾਗ ਰੀਤੀ ਦਾ ਨਾ ਤਾਂ ਵਰਣਨ ਕੀਤਾ ਹੈ ਅਤੇ ਨਾ ਹੀ ਉਸ ਦਾ ਹਵਾਲਾ ਹੀ ਦਿਤਾ ਹੈ, ਇਸ ਲਈ ਮੈਂ ਆਪ ਰਾਗ ਰੀਤੀ ਦੇ ਵਿਸ਼ੇ ਵਿਚ, ਜਿਸ ਤਰ੍ਹਾਂ ਉਨ੍ਹਾਂ ਦੇ ਗਾਉਣ ਦੀ ਪ੍ਰਥਾ ਹੈ, ਲਿਖਦਾ ਹਾਂ।" ਇਸ ਤੋਂ ਪਤਾ ਲਗਦਾ ਹੈ ਕਿ ਰਾਗ ਗਾਉਣ ਦੀ ਪ੍ਰਥਾ ਸਾਡੇ ਦੇਸ਼ ਵਿਚ ਭਰਤ ਦੇ ਬਾਦ ਅਤੇ ਮਤੰਗ ਤੋਂ ਪਹਿਲਾਂ ਆਰੰਭ ਹੋ ਚੁਕੀ ਸੀ।

## ਮੁਸਲਿਮ ਕਾਲ

ਮੁਸਲਮਾਨ ਸਭ ਤੋਂ ਪਹਿਲਾਂ ੧੧ਵੀਂ ਸਦੀ ਵਿਚ ਭਾਰਤ ਆਏ। ਇਨ੍ਹਾਂ ਦੇ ਆਉਣ ਨਾਲ ਭਾਰਤੀ ਸੰਗੀਤ ਵਿਚ ਪਰਿਵਰਤਨ ਆਰੰਭ ਹੋ ਗਿਆ ਸੀ' ਭਾਵੇਂ ਮੁਸਲਮਾਨ ਗਾਇਕਾਂ ਨੇ ਸ਼ਾਸਤ੍ਰੀ ਸੰਗੀਤ ਵਲ ਬਹੁਤਾ ਧਿਆਨ ਨਹੀਂ ਦਿਤਾ। ਪਰ ਤਾਂ ਵੀ ਗਾਇਨ-ਵਾਦਨ ਨੇ ਉਸ ਸਮੇਂ ਬੜੀ ਉੱਨਤੀ ਕੀਤੀ ਅਤੇ ਕਈ ਨਵੇਂ ਰਾਗਾਂ, ਤਾਲਾਂ ਤੇ ਸਾਜ਼ਾਂ ਦਾ ਆਵਿਸ਼ਕਾਰ ਵੀ ਕੀਤਾ ਗਿਆ। ਕਿਉਂਕਿ

ਮੁਸਲਮਾਨ ਬਾਦਸ਼ਾਹ ਅਕਸਰ ਸੰਗੀਤ ਕਲਾ ਦੇ ਪ੍ਰੇਮੀ ਅਤੇ ਗਾਇਕਾਂ-ਵਾਦਕਾਂ ਦਾ ਸਨਮਾਨ ਕਰਨ ਵਾਲੇ ਸਨ।

**ਸੰਗੀਤ ਰਤਨਾਕਰ**—ਦੇਵਗਿਰੀ ਯਾਦਵ ਵੰਸ਼ ਦੇ ਰਾਜ ਦਰਬਾਰ ਦੇ ਪ੍ਰਸਿੱਧ ਸੰਗੀਤਕਾਰ ਪੰਡਿਤ ਸਾਰੰਗਦੇਵ ਨੇ ੧੩ਵੀਂ ਸਦੀ ਵਿਚ "ਸੰਗੀਤ ਰਤਨਾਕਰ" ਗ੍ਰੰਥ ਲਿਖਿਆ, ਜਿਸ ਵਿਚ ਉਸ ਨੇ ਨਾਦ, ਸੁਰਤੀ, ਸੁਰ, ਗ੍ਰਾਮ, ਮੂਰਛਨਾ, ਜਾਤੀ ਆਦਿ ਦਾ ਭਲੀ ਪ੍ਰਕਾਰ ਵਰਣਨ ਕੀਤਾ ਹੈ। 'ਸੰਗੀਤ ਰਤਨਾਕਰ' ਪ੍ਰਾਚੀਨ ਸਮੇਂ ਦਾ ਇਕ ਪ੍ਰਮਾਣਿਕ ਅਤੇ ਆਧਾਰਿਕ ਸੰਗੀਤ ਗ੍ਰੰਥ ਮੰਨਿਆ ਜਾਂਦਾ ਹੈ। ਪਰ ਇਸ ਵਿਚ ਦਿਤੇ ਰਾਗ ਅਜੇ ਤਕ ਦੇਸ਼ ਦੇ ਕਿਸੇ ਵੀ ਸੰਗੀਤ ਵਿਦਵਾਨ ਦੀ ਸਮਝ ਵਿਚ ਨਹੀਂ ਆ ਸਕੇ। ਕਿਉਂਕਿ ਉਸ ਦੇ ਖੜਜ-ਗ੍ਰਾਮ ਤੇ ਮੱਧਮ-ਗ੍ਰਾਮ ਦੇ ਸੁਰ ਦਾ ਨਿਸ਼ਚਿਤ ਪਤਾ ਨਹੀਂ ਲਗ ਸਕਿਆ, ਜਿਸ ਕਾਰਣ ਉਸ ਦੇ ਲਿਖੇ ਰਾਗਾਂ ਨੂੰ ਗਾਉਣਾ ਕਠਿਨ ਹੈ। ਪਰ ਤਾਂ ਵੀ ਸੰਗੀਤ ਦੇ ਇਤਿਹਾਸ ਲਈ 'ਸੰਗੀਤ ਰਤਨਾਕਰ' ਇਕ ਬਹੁਤ ਕੀਮਤੀ ਗ੍ਰੰਥ ਹੈ।

**ਹਜ਼ਰਤ ਅਮੀਰ ਖੁਸਰੋ**--ਸੰਨ ੧੩ ਤੋਂ ੧੯ ਤਕ ਸੰਗੀਤ ਦਾ ਵਿਕਾਸ ਕਾਲ ਮੰਨਿਆ ਜਾਂਦਾ ਹੈ। ਤੇਰਹਵੀਂ ਸਦੀ ਦੇ ਆਰੰਭ ਵਿਚ ਦਿੱਲੀ ਦੇ ਤਖ਼ਤ ਉਤੇ ਅਲਾਉੱਦੀਨ ਖਿਲਜੀ ਦਾ ਰਾਜ ਸੀ। ਉਸ ਦੇ ਦਰਬਾਰ ਵਿਚ ਹਜ਼ਰਤ ਅਮੀਰ ਖੁਸਰੋ ਨਾਮ ਦਾ ਇਕ ਪ੍ਰਸਿੱਧ ਗਾਇਕ ਰਾਜ-ਮੰਤਰੀ ਸੀ। ਇਹ ਬੜਾ ਚਤੁਰ ਕਵੀ ਤੇ ਸੰਗੀਤਕਾਰ ਸੀ, ਇਸ ਨੇ ਅਨੇਕ ਰਾਗ, ਸਾਜ਼ ਤੇ ਤਾਲਾਂ ਦੀ ਰਚਨਾ ਵੀ ਕੀਤੀ ਸੀ। ਸਭ ਤੋਂ ਪਹਿਲਾਂ ਇਸੇ ਨੇ ਹਿੰਦੁਸਤਾਨੀ ਗਾਇਕਾਂ ਨਾਲ ਮਿਲ ਕੇ ਸੰਗੀਤ ਦੀ ਇਕ ਨਵੀਂ ਪੱਧਤੀ ਕਾਇਮ ਕੀਤੀ, ਜਿਸ ਨੂੰ ਅਜ-ਕਲ "ਉਤ੍ਰੀ ਭਾਰਤੀ ਸੰਗੀਤ" ਆਖਦੇ ਹਨ। ੧੫ਵੀਂ ਸਦੀ ਵਿਚ ਲੋਚਨ ਕਵੀ ਨੇ "ਉਤ੍ਰੀ ਭਾਰਤੀ ਸੰਗੀਤ" ਪੱਧਤੀ ਉਤੇ ਇਕ ਪ੍ਰਸਿੱਧ ਗ੍ਰੰਥ 'ਰਾਗ ਤਰੰਗਣੀ' ਲਿਖਿਆ, ਜਿਸ ਵਿਚ ਉਸ ਨੇ ਰਾਗ-ਰਾਗਣੀ ਦੀ ਪਰੰਪਰਾ ਨੂੰ ਛੱਡ ਕੇ ਠਾਟ (ਮੇਲ) ਪੱਧਤੀ ਨੂੰ ਅਪਣਾਇਆ। ਸੰਸਕ੍ਰਿਤ ਵਿਚ ਠਾਟ ਨੂੰ 'ਮੇਲ' ਕਹਿੰਦੇ ਹਨ। ਸੋ, ਉਸ ਨੇ ਰਾਗ-ਰਾਗਣੀ ਦੇ ਬਖੇੜੇ ਨੂੰ ਤਿਆਗ ਕੇ ਜਨਕ-ਜੰਨਜ ਰਾਗਾਂ ਨੂੰ ੧੨ ਜਨਕ ਮੇਲਾਂ (ਠਾਟਾਂ) ਵਿਚ ਵੰਡ ਦਿਤਾ। ਉਸ ਦਾ ਸ਼ੁੱਧ ਠਾਟ ਕਾਫ਼ੀ ਠਾਟ ਦੇ ਸਮਾਨ ਮੰਨਿਆ ਜਾਂਦਾ ਹੈ।

ਇਥੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਅੱਠਵੀਂ ਸਦੀ ਵਿਚ ਪੰਡਿਤ ਨਾਰਦ ਦਾ ਲਿਖਿਆ 'ਸੰਗੀਤ ਮਕਰੰਦ' ਮਿਲਦਾ ਹੈ, ਜਿਸ ਵਿਚ ਉਸ ਨੇ ਰਾਗ-ਵਰਗ (ਪਰਿਵਾਰ-ਵਰਗ) ਨੂੰ ਰਾਗ-ਰਾਗਣੀ ਦੀ ਕਲਪਨਾ ਕਰਕੇ ਸੰਗੀਤ ਗ੍ਰੰਥ ਲਿਖਿਆ। ਭਾਵ, ਮਨੁਖ ਰਾਗ ਤੇ ਇਸਤ੍ਰੀ ਰਾਗਾਂ ਦੀ ਕਲਪਨਾ ਕੀਤੀ ਗਈ ਅਤੇ ਅਗੋਂ ਇਸੇ ਦੇ ਆਧਾਰ ਤੇ ਸੰਗੀਤ ਦੇ ਚਾਰ ਮਤ ਕਾਇਮ ਹੋ ਗਏ—ਸ਼ਿਵ ਮਤ, ਭਰਤ ਮਤ, ਕਾਲੀਨਾਥ ਮਤ ਅਤੇ ਹਨੂਮਾਨ ਮਤ।

ਰਾਗ-ਵਰਗ ਦੇ ਪ੍ਰਮੁਖ ਭੈਰਉ, ਮਾਲਕੌਂਸ, ਹਿੰਡੋਲ, ਦੀਪਕ, ਸ੍ਰੀ, ਮੇਘ ਜਾਂ ਬਸੰਤ, ਪੰਚਮ. ਨਟ ਨਾਰਾਇਣ ਇਤਿਆਦਿ ਰਾਗਾਂ ਨੂੰ ਵਿਸ਼ੇਸ਼ਤਾ ਦੇਣ ਲਈ ਸ਼ਿਵ ਜੀ ਅਤੇ ਪਾਰਵਤੀ ਦੇ ਮੁਖ ਤੋਂ ਉਚਾਰਣ ਕੀਤੇ ਬਤਾਏ ਗਏ। ਅਗੋਂ ਇਨ੍ਹਾਂ ਦੀਆਂ ਪੰਜ-ਪੰਜ ਇਸਤ੍ਰੀਆਂ, ਪੁੱਤਰ, ਪੁੱਤਰ-ਵਧੂ, ਇੰਜ ਰਾਗਾਂ ਦਾ ਇਕ 'ਪ੍ਰਵਾਰ-ਵਰਗ' ਤਿਆਰ ਕਰ ਲਿਆ। ਇਹ ਸਭ ਮਨ ਦੀ ਕਲਪਨਾ ਤੇ ਆਧਾਰਿਤ ਸੀ, ਜਿਸ ਦਾ ਸਿਧਾਂਤਿਕ ਤੌਰ ਤੇ ਕੋਈ ਰੂਪ ਨਜ਼ਰ ਨਹੀਂ ਆਉਂਦਾ। ਸਗੋਂ ਆਧੁਨਿਕ ਸੰਗੀਤਵੇਤਾ ਐਸੀਆਂ ਕਪੋਲ ਗੱਲਾਂ ਨੂੰ ਹਾਸੋਹੀਣੀਆਂ ਸਮਝਦੇ ਹਨ। ਕਿਉਂਕਿ ਰਾਗ ਨਾ ਦੇਵੀ-ਦੇਵਤੇ ਹਨ ਅਤੇ

ਨਾ ਹੀ ਇਨ੍ਹਾਂ ਦੇ ਮਨੁਖ-ਇਸਤ੍ਰੀਆਂ ਵਾਂਗ ਸਰੀਰ ਹੁੰਦੇ ਹਨ। ਇਹ ਤਾਂ ਇਕ ਕੋਮਲ ਕਲਾ ਹੈ, ਜਿਸ ਨੂੰ ਕਿਸੇ ਗੁਰੂ-ਉਸਤਾਦ ਤੋਂ ਬਾਕਾਇਦਾ ਸਿਖਿਆ ਜਾ ਸਕਦਾ ਹੈ।

**ਸਮਰਾਟ ਅਕਬਰ**—ਸੋਲ੍ਹਵੀਂ ਸਦੀ ਵਿਚ ਅਕਬਰ ਦੇ ਸਮੇਂ ਸੰਗੀਤ ਵਿਦਿਆ ਆਪਣੇ ਉੱਚ ਸਿਖਰ ਤੇ ਜਾ ਪਹੁੰਚੀ। ਕਿਉਂਕਿ ਬਾਦਸ਼ਾਹ ਅਕਬਰ ਸੰਗੀਤ ਕਲਾ ਦਾ ਜਾਣੂ ਅਤੇ ਪ੍ਰੇਮੀ ਸੀ, ਉਹ ਵੱਡੇ-ਵੱਡੇ ਗਾਇਕਾਂ-ਵਾਦਕਾਂ ਨੂੰ ਆਪਣੇ ਦਰਬਾਰ ਵਿਚ ਯੋਗ ਸਥਾਨ ਦੇ ਕੇ ਉਨ੍ਹਾਂ ਦਾ ਪੂਰਾ ਆਦਰ-ਸਨਮਾਨ ਕਰਦਾ ਸੀ। ਉਸ ਦੇ ਦਰਬਾਰ ਵਿਚ ਵੱਖ-ਵੱਖ ਜਾਤੀਆਂ ਦੇ ਬਹੁਤ ਸਾਰੇ ਸੰਗੀਤਕਾਰ ਇਸਤ੍ਰੀਆਂ ਤੇ ਮਰਦ ਸਨ। ਜਿਵੇਂ—ਹਿੰਦੂ, ਈਰਾਨੀ, ਤੁਰਕੀ, ਕਸ਼ਮੀਰੀ, ਆਦਿ। ਅਕਬਰ ਦੇ ਦਰਬਾਰ ਦੇ ੩੬ ਮੁਖ ਗਾਇਕ-ਵਾਦਕ ਸਨ, ਇਨ੍ਹਾਂ ਵਿਚੋਂ ਤਾਨਸੇਨ, ਰਾਮਦਾਸ, ਬਾਜ਼ ਬਹਾਦਰ ਤੇ ਤਾਨ-ਤਰੰਗ ਖਾਂ (ਤਾਨਸੇਨ ਦਾ ਪੁੱਤਰ) ਸਭ ਤੋਂ ਵੱਡੇ ਸੰਗੀਤਕਾਰ ਸਨ।

ਅਕਬਰ ਤੋਂ ਬਾਦ ਬਾਦਸ਼ਾਹ ਸ਼ਾਹਜਹਾਂ—ਆਪ ਇਕ ਕੁਸ਼ਲ ਗਾਇਕ ਤੇ ਸਿਤਾਰ-ਵਾਦਕ ਸੀ। ਉਹ ਅਕਸਰ ਗਾਇਨ-ਵਾਦਨ ਦੇ ਸੰਗੀਤ ਸੰਮੇਲਨਾਂ ਵਿਚ ਸ਼ਾਮਲ ਹੁੰਦਾ ਸੀ. ਉਹ ਉਰਦੂ ਭਾਸ਼ਾ ਦੇ ਗੀਤ ਬੜੇ ਸੁੰਦਰ ਢੰਗ ਨਾਲ ਗਾਉਂਦਾ ਸੀ। ਗਾਇਕਾਂ ਦਾ ਉਹ ਇਤਨਾ ਆਦਰ ਕਰਦਾ ਸੀ ਕਿ ਆਪਣੇ ਦਰਬਾਰੀ ਗਾਇਕ ਦਿਰੰਗਖਾਂ ਤੇ ਲਾਲਖਾਂ ਨੂੰ ਉਸ ਨੇ ਇਕ ਵੇਰ ਚਾਂਦੀ ਤੋਂ ਤੋਲ ਕੇ, ਉਸ ਨੇ ੪੫੦੦/- ਰੁਪਏ, ਹਰ ਇਕ ਗਾਇਕ-ਵਾਦਕ ਨੂੰ ਬਤੌਰੇ ਇਨਾਮ ਦਿਤੇ ਸਨ।

**ਸਦਾਰੰਗ ਤੇ ਅਦਾਰੰਗ**—ਅਠਾਰ੍ਹਵੀਂ ਸਦੀ ਦੇ ਪੂਰਵਾਰਧ ਵਿਚ ਮੁਹੰਮਦ ਸ਼ਾਹ 'ਰੰਗੀਲਾ' ਮੁਗਲ ਵੰਸ਼ ਦਾ ਅੰਤਿਮ ਬਾਦਸ਼ਾਹ ਮੰਨਿਆ ਜਾਂਦਾ ਹੈ। ਇਸ ਦੇ ਦਰਬਾਰ ਵਿਚ 'ਸਦਾਰੰਗ' ਤੇ 'ਅਦਾਰੰਗ' ਨਾਂ ਦੇ ਦੋ ਪ੍ਰਸਿੱਧ ਗਾਇਕ ਸਨ, ਜਿਨ੍ਹਾਂ ਨੇ ਖਯਾਲ ਗਾਇਕੀ ਦੀ ਬੜੀ ਉੱਨਤੀ ਕੀਤੀ। ਇਹ ਦੋਵੇਂ ਸਕੇ ਭਰਾ ਸਨ, ਸਦਾਰੰਗ ਬੀਨਕਾਰ ਸੀ ਅਤੇ ਅਦਾਰੰਗ ਧਰੁਪਦੀਯਾ ਸੀ। ਇਨ੍ਹਾਂ ਦੋਹਾਂ ਭਰਾਵਾਂ ਨੇ ਹਜ਼ਾਰਾਂ ਖਯਾਲ ਰਚੇ ਅਤੇ ਆਪਣੇ ਸ਼ਾਗਿਰਦਾਂ ਨੂੰ ਸਿਖਾਏ। ਅਜੇ ਤਕ ਇਨ੍ਹਾਂ ਦੇ ਰਚੇ ਖਯਾਲ ਹੀ ਅਕਸਰ ਗਾਏ ਜਾਂਦੇ ਹਨ।

ਸਤਾਰ੍ਹਵੀਂ ਸਦੀ ਵਿਚ ਠਾਟ ਪੱਧਤੀ ਦਾ ਪ੍ਰਚਾਰ ਆਰੰਭ ਹੋ ਚੁਕਿਆ ਸੀ। ਇਸ ਗੱਲ ਦਾ ਪਤਾ ਅਸਾਂ ਨੂੰ ਸੰਗੀਤ ਪਾਰਿਜਾਤ ਅਤੇ ਰਾਗ ਵਿਬੋਧ ਆਦਿ ਗ੍ਰੰਥਾਂ ਤੋਂ ਲਗਦਾ ਹੈ। ਇਸ ਸਮੇਂ ਦੇ ਵਿਦਵਾਨ ਪੰਡਿਤ ਸ੍ਰੀ ਨਿਵਾਸ ਨੇ ਮੇਲ ਪੱਧਤੀ ਦੀ ਵਿਆਖਿਆ ਕਰਦੇ ਹੋਏ ਲਿਖਿਆ ਹੈ ਕਿ ਰਾਗਾਂ ਦੀ ਉਤਪਤੀ ਠਾਟਾਂ ਤੋਂ ਹੀ ਹੁੰਦੀ ਹੈ। ਇਸੇ ਤਰ੍ਹਾਂ ਦੱਖਣ ਦੇ ਪ੍ਰਸਿੱਧ ਵਿਦਵਾਨ ਪੰਡਿਤ ਵਯੰਕਟਮਖੀ ਨੇ ਠਾਟਾਂ ਦੀ ਗਿਣਤੀ ਕਰਨ ਲਈ ਗਣਿਤ ਦਾ ਸਹਾਰਾ ਲਿਆ ਅਤੇ ਪੂਰਨ ਤੌਰ ਤੇ ਹਿਸਾਬ ਲਾ ਕੇ ਠਾਟਾਂ ਦੀ ਗਿਣਤੀ ਕੁਲ ੭੨ ਬਤਾਈ। ਪਰ ਉੱਤਰ ਭਾਰਤੀ ਸੰਗੀਤਕਾਰਾਂ ਤੇ ਇਸ ਦਾ ਖਾਸ ਪ੍ਰਭਾਵ ਨਾ ਪਿਆ। ਅਖੀਰ ਆਧੁਨਿਕ ਵਿਦਵਾਨ ਪੰਡਿਤ ਵਿਸ਼ਨੂੰ ਨਾਰਾਇਣ ਭਾਤਖੰਡੇ ਨੇ ੭੨ ਵਿਚੋਂ ਕੇਵਲ ੧੦ ਠਾਟ ਚੁਣ ਕੇ ਨਵੇਂ ਸਿਰੇ ਰਾਗ-ਵਰਗ ਬਣਾਏ ਅਤੇ ਬਾਕੀ ਸਾਰੇ ਪਰਚਲਿਤ ਰਾਗਾਂ ਨੂੰ ਇਨ੍ਹਾਂ ਦੇ ਵਿਚ ਲੈ ਆਂਦਾ। ਇੰਜ ਲੋਚਨ ਕਵੀ ਤੋਂ ਸ਼ੁਰੂ ਹੋ ਕੇ ਇਹ ਠਾਟ ਪੱਧਤੀ ਸ੍ਰੀ ਭਾਤਖੰਡੇ ਦੇ ਸਮੇਂ ਵਿਗਿਆਨੀ ਰੂਪ ਵਿਚ ਕਾਇਮ ਹੋ ਗਈ।

# ਸ਼ਾਸਤ੍ਰੀ ਸੰਗੀਤ ਦੀਆਂ ਗਾਇਨ-ਸ਼ੈਲੀਆਂ

ਸੰਗੀਤ ਕਲਾ ਦੇ ਵਿਦਵਾਨ ਪੰਡਿਤਾਂ ਨੇ ਸਾਹਿਤ, ਰਾਗ ਤੇ ਨਿਰਤ ਸੰਬੰਧੀ ਜੋ ਨਿਯਮ ਕਾਇਮ ਕੀਤੇ, ਉਨ੍ਹਾਂ ਨਿਯਮਾਂ ਅਨੁਸਾਰ ਗਾਇਨ-ਵਾਦਨ ਕਰਨ ਦਾ ਨਾਂ ਸ਼ਾਸਤ੍ਰੀ-ਸੰਗੀਤ ਹੈ, ਜਿਸ ਦਾ ਵੇਰਵਾ ਸੰਖੇਪ ਵਿਚ ਹੇਠਾਂ ਦਿੱਤਾ ਹੈ :—

**ਧਰੁਪਦ**—ਧਰੁਪਦ ਦੀ ਗਾਇਕੀ ਬਹੁਤ ਪੁਰਾਤਨ ਹੈ। ਸਭ ਤੋਂ ਪਹਿਲਾਂ ਭਾਰਤ ਵਰਸ਼ ਵਿਚ ਧਰੁਪਦ ਹੀ ਗਾਏ ਜਾਂਦੇ ਸਨ। ਭਾਵ, ਸੰਸਕ੍ਰਿਤ ਵਿਚ ਲਿਖੇ ਸਾਮਵੇਦ ਦੇ ਮੰਤਰ ਧਰੁਪਦ ਪੱਧਤੀ ਤੋਂ ਹੀ ਪੜ੍ਹੇ ਜਾਂਦੇ ਸਨ। ਭਾਵੇਂ ਉਨ੍ਹਾਂ ਮੰਤਰਾਂ ਵਿਚ ਰਾਗ ਨਿਯਮ ਨਹੀਂ ਸੀ, ਪਰ ਤਾਂ ਵੀ ਮੰਤਰ ਹੱਥ ਦੀ ਤਾਲੀ ਨਾਲ ਲਯ ਵਿਚ ਪੜ੍ਹੇ ਜਾਂਦੇ ਸਨ। ਕੇਵਲ ਅੱਖਰ ਗਿਆਨ ਨਾਲ 'ਰੌਦ੍ਰੀ' ਮੰਤਰ ਨਹੀਂ ਪੜ੍ਹੇ ਜਾ ਸਕਦੇ, ਸਗੋਂ ਉਨ੍ਹਾਂ ਦੇ ਉਚਾਰਨ ਕਰਨ ਲਈ ਅਜੇ ਵੀ ਕਿਸੇ ਚੰਗੇ ਪੰਡਿਤ ਤੋਂ ਸਿੱਖਣਾ ਪੈਂਦਾ ਹੈ।

ਪ੍ਰਾਚੀਨ ਸਮੇਂ ਵਿਚ ਸਾਡੇ ਰਿਸ਼ੀ-ਮੁਨੀ ਸੰਸਕ੍ਰਿਤ ਸ੍ਲੋਕਾਂ ਨੂੰ ਧਰੁਪਦ ਸ਼ੈਲੀ ਵਿਚ ਗਾ ਕੇ ਈਸ਼ਵਰ ਦੀ ਅਰਾਧਨਾ ਕਰਦੇ ਸਨ। ੧੩ਵੀਂ ਸਦੀ ਵਿਚ ਪੰਡਿਤ ਸਾਰੰਗ ਦੇਵ ਦੇ ਸਮੇਂ ਧਰੁਪਦ ਸ਼ੈਲੀ ਬਾਕਾਇਦਾ ਸ਼ਾਸਤ੍ਰੀ ਸੰਗੀਤ ਪੱਧਤੀ ਦੇ ਨਿਯਮ ਅਨੁਸਾਰ ਆਰੰਭ ਹੋ ਗਈ ਸੀ। ਉਂਜ ਕਿਹਾ ਜਾਂਦਾ ਹੈ ਕਿ ੧੫ਵੀਂ ਸਦੀ ਵਿਚ ਗਵਾਲੀਅਰ ਦੇ ਰਾਜਾ ਮਾਨ ਸਿੰਘ ਤੋਮਰ ਨੇ ਧਰੁਪਦ ਸ਼ੈਲੀ ਨੂੰ ਪਰਚਲਿਤ ਕੀਤਾ ਹੈ। ਰਾਜਾ ਮਾਨ ਸਿੰਘ ਧਰੁਪਦ ਦੇ ਮਾਹਿਰ ਸਨ, ਉਨ੍ਹਾਂ ਨੇ ਆਪ ਵੀ ਬਹੁਤ ਸਾਰੇ ਧਰੁਪਦ ਰਚੇ, ਇਹ ਅਕਬਰ ਦਾ ਸਮਕਾਲੀ ਸੀ।

ਸਮਰਾਟ ਅਕਬਰ ਦੇ ਸਮੇਂ ਧਰੁਪਦ ਦੀ ਗਾਇਕੀ ਹੀ ਪਰਚਲਿਤ ਸੀ। ਅਕਬਰ ਦੇ ਸਾਰੇ ਦਰਬਾਰੀ ਗਾਇਕ ਧਰੁਪਦੀਏ ਸਨ। ਜਿਵੇਂ ਨਾਇਕ ਗੋਪਾਲ, ਨਾਇਕ ਬੈਜੂ (ਸ਼ੇਖ ਬੈਜੂ), ਨਾਇਕ ਬਖਸ਼ੂ, ਸਵਾਮੀ ਹਰੀਦਾਸ, ਮੀਆਂ ਤਾਨਸੇਨ, ਰਾਮਦਾਸ ਇਤਿਆਦਿ ਪ੍ਰਸਿੱਧ ਗਾਇਕਾਂ ਦੇ ਧਰੁਪਦ ਅਜੇ ਵੀ ਸੁਣਨ ਵਿਚ ਆਉਂਦੇ ਹਨ।

ਮੌਜੂਦਾ ਸਮੇਂ ਵਿਚ ਭੀ ਧਰੁਪਦ ਇਕ ਗੰਭੀਰ ਤੇ ਜ਼ੋਰਦਾਰ ਗਾਇਨ ਸਮਝਿਆ ਜਾਂਦਾ ਹੈ। ਧਰੁਪਦ ਦੇ ਗੀਤ ਵਧੇਰੇ ਹਿੰਦੀ, ਉਰਦੂ ਤੇ ਬ੍ਰਿਜ ਭਾਸ਼ਾ ਵਿਚ ਹੁੰਦੇ ਹਨ। ਧਰੁਪਦ ਮਰਦਾਨੀ ਆਵਾਜ਼ ਦਾ ਗਾਇਨ ਹੈ, ਜਿਸ ਵਿਚ ਵੀਰ, ਸ਼ਿੰਗਾਰ ਤੇ ਸ਼ਾਂਤ ਰਸ ਪ੍ਰਧਾਨ ਹਨ।

ਧਰੁਪਦ ਵਿਚ ਅਸਥਾਈ, ਅੰਤਰਾ, ਸੰਚਾਰੀ ਤੇ ਅਭੋਗ ਚਾਰ ਭਾਗ ਹੁੰਦੇ ਹਨ, ਉਂਜ ਅਸਥਾਈ ਅੰਤਰੇ ਦਾ ਧਰੁਪਦ ਵੀ ਹੁੰਦਾ ਹੈ। ਧਰੁਪਦ ਚਾਰਤਾਲ (ਚੌਤਾਲਾ), ਝਪਤਾਲ, ਸੂਲਫਾਕ, ਤੀਵਰਾ, ਬ੍ਰਹਮਤਾਲ, ਰੁਦ੍ਰਤਾਲ ਇਤਿਆਦਿ ਤਾਲਾਂ ਵਿਚ ਗਾਏ ਜਾਂਦੇ ਹਨ। ਧਰੁਪਦ ਗਾਇਨ ਦੇ ਨਾਲ ਪਖਾਵਜ (ਮ੍ਰਿਦੰਗ) ਬਜਾਇਆ ਜਾਂਦਾ ਹੈ। ਧਰੁਪਦ ਵਿਚ ਤਾਨਾਂ ਦਾ ਪ੍ਰਯੋਗ ਤਾਂ ਨਹੀਂ ਹੁੰਦਾ, ਪਰ ਦੁਗੁਨ, ਤਿਗੁਨ, ਚੌਗੁਨ, ਲਯ ਵਿਚ ਬੋਲਤਾਨ ਗਮਕ ਆਦਿ ਦਾ ਪ੍ਰਯੋਗ ਹੁੰਦਾ ਹੈ।

ਪੁਰਾਤਨ ਸਮੇਂ ਵਿਚ ਧਰੁਪਦ ਗਾਉਣ ਵਾਲਿਆਂ ਨੂੰ ਕਲਾਵੰਤ ਕਹਿੰਦੇ ਸਨ। ਕਿਉਂਕਿ ਹਰ ਇਕ ਕਲਾਵੰਤ (ਘਰਾਣੇ) ਦੇ ਧਰੁਪਦ ਗਾਉਣ ਦਾ ਤਰੀਕਾ ਭਿੰਨ ਭਿੰਨ ਸੀ, ਜਿਸ ਕਰਕੇ ਉਨ੍ਹਾਂ ਦੇ ਘਰਾਣੇ ਦੀਆਂ ਰੀਤਾਂ ਨੂੰ (ਵਾਣੀ) ਕਹਿੰਦੇ ਸਨ। ਭਾਵ, ਚਾਰ ਘਰਾਣੇ ਦੀਆਂ 'ਚਾਰ ਵਾਣੀਆਂ'। ਤਾਨਸੇਨ ਤੋਂ ਗੋਬਰਹਾਰੀ, ਬ੍ਰਜਚੰਦ ਤੋਂ ਡਾਗੁਰੀ, ਰਾਜਾ ਸਮੋਖਨ ਸਿੰਘ ਤੋਂ ਖੰਡਹਾਰੀ ਤੇ ਸ੍ਰੀਚੰਦ ਤੋਂ ਨੋਹਾਰੀ ਬਾਣੀ ਪ੍ਰਸਿੱਧ ਹੋਈ, ਪਰ ਇਹ ਚਾਰ ਬਾਣੀਆਂ ਹੁਣ ਸਿਰਫ ਨਾਮ ਮਾਤਰ ਹੀ ਰਹਿ ਗਈਆਂ ਹਨ।

**ਧਮਾਰ**—ਧਮਾਰ ਵੀ ਇਕ ਪ੍ਰਕਾਰ ਦਾ ਧਰੁਪਦ ਹੀ ਮੰਨਿਆ ਗਿਆ ਹੈ। ਪਰ ਇਸ ਦੇ ਗੀਤਾਂ ਦੀ ਭਾਸ਼ਾ ਧਰੁਪਦ ਦੇ ਗੀਤਾਂ ਦੀ ਤਰ੍ਹਾਂ ਉੱਚ-ਕੋਟੀ ਦੀ ਨਹੀਂ ਹੁੰਦੀ, ਇਸ ਦੇ ਗੀਤਾਂ ਵਿਚ ਵਧੇਰੇ ਕ੍ਰਿਸ਼ਨ ਤੇ ਉਨ੍ਹਾਂ ਦੀਆਂ ਗੋਪੀਆਂ ਦੇ ਫੱਗਣ ਮਹੀਨੇ ਦੀਆਂ ਰਾਸ ਲੀਲਾਵਾਂ ਦਾ ਵਰਣਨ ਹੁੰਦਾ ਹੈ। ਧਮਾਰ ਵਿਚ ਧਰੁਪਦ ਵਾਂਗ ਤਾਨਾਂ ਦਾ ਪ੍ਰਯੋਗ ਨਹੀਂ ਹੁੰਦਾ, ਨਾਲੇ 'ਧਮਾਰ' ਗਾਇਨ 'ਧਮਾਰ ਤਾਲ' ਵਿਚ ਹੀ ਹੁੰਦਾ ਹੈ ਉਂਜ ਇਸ ਦੀ ਰਚਨਾ ਹਰੇਕ ਰਾਗ ਵਿਚ ਹੋ ਸਕਦੀ ਹੈ। ਧਮਾਰ ਗਾਉਣ ਲਈ ਦਮਦਾਰ ਲੰਬੀ ਤੇ ਸੁਰੀਲੀ ਆਵਾਜ਼, ਉੱਤਮ ਸੁਰ-ਗਿਆਨ, ਲਯ ਦਾ ਪੱਕਾ ਤੇ ਅੱਛਾ ਰਾਗ-ਗਿਆਨ ਹੋਣਾ ਜ਼ਰੂਰੀ ਹੈ। ਹਰ ਇਕ ਗਾਇਕ ਧਮਾਰ ਉੱਤਮ ਰੀਤੀ ਨਾਲ ਨਹੀਂ ਗਾ ਸਕਦਾ, ਕੇਵਲ ਧਰੁਪਦ ਗਾਇਨ ਹੀ ਧਮਾਰ ਚੰਗੀ ਤਰ੍ਹਾਂ ਗਾ ਸਕਦੇ ਹਨ।

**ਖਯਾਲ**—ਫ਼ਾਰਸੀ ਭਾਸ਼ਾ ਵਿਚ 'ਖਆਲ' ਦਾ ਅਰਥ ਹੈ, ਵਿਚਾਰ ਜਾਂ ਕਲਪਨਾ। ਰਾਗ ਦੇ ਨਿਯਮਾਂ ਦੀ ਪਾਲਨਾ ਕਰਦੇ ਹੋਏ ਆਪਣੀ ਇੱਛਾ ਜਾਂ ਕਲਪਨਾ ਤੋਂ ਭਿੰਨ ਭਿੰਨ ਪ੍ਰਕਾਰ ਦੇ ਅਲੰਕਾਰ (ਆਲਾਪ) ਤਾਨਾਂ ਦਾ ਵਿਸਥਾਰ ਕਰਦੇ ਹੋਏ—ਇਕਤਾਲਾ, ਤਿੰਨਤਾਲ, ਝੂਮਰਾ, ਆਡਾ ਚੌਤਾਲਾ, ਇਤਿਆਦਿ ਤਾਲਾਂ ਵਿਚ ਗਾਉਣ ਨੂੰ ਖਯਾਲ ਕਹਿੰਦੇ ਹਨ। ਖਯਾਲ ਗੀਤਾਂ ਵਿਚ ਸ਼ਿੰਗਾਰ ਰਸ ਅਧਿਕ ਪਾਇਆ ਜਾਂਦਾ ਹੈ। ਇਸ ਵਿਚ ਧਰੁਪਦ ਜੇਹੀ ਗੰਭੀਰਤਾ ਅਤੇ ਭਗਤੀਰਸ ਦੀ ਸ਼ੁੱਧਤਾ ਨਹੀਂ ਹੁੰਦੀ। ਆਧੁਨਿਕ ਸਮੇਂ ਵਿਚ ਖਯਾਲ ਉੱਚ ਦਰਜੇ ਦਾ ਗਾਇਨ ਮੰਨਿਆ ਜਾਂਦਾ ਹੈ। ਖਯਾਲ ਦੇ ਦੋ ਪ੍ਰਕਾਰ ਪਰਚਲਿਤ ਹਨ :—

(੧) ਜੋ ਬਿਲੰਬਿਤ ਲਯ ਵਿਚ ਗਾਏ ਜਾਂਦੇ ਹਨ, ਉਨ੍ਹਾਂ ਨੂੰ ਬੜੇ ਖਯਾਲ ਕਹਿੰਦੇ ਹਨ ਅਤੇ (੨) ਜੋ ਮੱਧਜ ਜਾਂ ਦਰੁੱਤ ਲਯ ਵਿਚ ਗਾਏ ਜਾਂਦੇ ਹਨ, ਉਨ੍ਹਾਂ ਨੂੰ ਛੋਟੇ ਖਯਾਲ ਆਖਦੇ ਹਨ।

ਗਾਇਕ ਜਦੋਂ ਖਯਾਲ ਗਾਉਣਾ ਆਰੰਭ ਕਰਦਾ ਹੈ ਤਾਂ ਪਹਿਲਾਂ ਉਹ ਬਿਲੰਬਿਤ ਲਯ ਵਿਚ ਬੜਾ ਖਯਾਲ ਗਾਉਂਦਾ ਹੈ, ਜਿਸ ਨੂੰ ਅਕਸਰ ਬਿਲੰਬਿਤ ਇਕਤਾਲਾ, ਤਿੰਨਤਾਲ, ਝੂਮਰਾ, ਆਡਾ ਚੌਤਾਲਾ ਇਤਿਆਦਿ ਤਾਲਾਂ ਵਿਚ ਗਾਉਣਾ ਹੁੰਦਾ ਹੈ। ਉਸ ਤੋਂ ਬਾਦ ਛੋਟਾ ਖਯਾਲ ਤਿੰਨਤਾਲ ਜਾਂ ਦਰੁੱਤ ਇਕਤਾਲੇ ਵਿਚ ਗਾਈਦਾ ਹੈ। ਬੜੇ ਖਯਾਲ ਦਾ ਪ੍ਰਚਾਰ ੧੫ਵੀਂ ਸਦੀ ਵਿਚ ਜੌਨਪੁਰ ਦੇ ਸੁਲਤਾਨ ਹੁਸੈਨ ਸ਼ਰਕੀ ਨੇ ਕੀਤਾ ਸੀ। ਪਰ ੧੭ਵੀਂ ਸਦੀ ਵਿਚ ਮੁਗਲ ਬਾਦਸ਼ਾਹ ਮੁਹੰਮਦ ਸ਼ਾਹ 'ਰੰਗੀਲੇ' ਦੇ ਦਰਬਾਰ ਦੇ ਪ੍ਰਸਿੱਧ ਗਾਇਕ ਸਦਾਰੰਗ ਤੇ ਅਦਾਰੰਗ ਨੇ ਹਜ਼ਾਰਾਂ ਖਯਾਲ ਰਚ ਕੇ ਆਪਣੇ ਸ਼ਾਗਿਰਦਾਂ ਨੂੰ ਸਿਖਾਏ : ਉਨ੍ਹਾਂ ਵਿਚੋਂ ਹੀ ਬਹੁਤ ਸਾਰੇ ਖਯਾਲ ਅਜੇ ਤਕ ਸੁਣਨ ਵਿਚ ਆਉਂਦੇ ਹਨ।

**ਟੱਪਾ**—ਖਯਾਲ ਗਾਇਕੀ ਤੋਂ ਟੱਪਾ ਗਾਇਕੀ ਦਾ ਪ੍ਰਚਾਰ ਹੋਇਆ। ਟੱਪਾ ਪਹਿਲਾਂ ਪੰਜਾਬ ਪ੍ਰਾਂਤ ਵਿਚ ਹੀ ਗਾਇਆ ਜਾਂਦਾ ਸੀ। ਕਹਿੰਦੇ ਹਨ ੧੮ਵੀਂ ਸਦੀ ਵਿਚ ਲਖਨਊ ਦੇ ਨਵਾਬ ਆਸਫ-ਉਦੌਲਾ ਦੇ ਦਰਬਾਰ ਵਿਚ ਇਕ ਪ੍ਰਸਿੱਧ ਨਾਇਕ ਤੇ ਕੱਵਾਲ ਗੁਲਾਮਨਬੀ 'ਸ਼ੋਰੀ' ਉਰਫ ਸ਼ੋਰੀ ਮੀਆਂ ਰਹਿੰਦਾ ਸੀ, ਜਿਸ ਨੇ ਪੰਜਾਬ ਜਾ ਕੇ ਇਸ ਗਾਇਕੀ ਨੂੰ ਸਿਖਿਆ ਅਤੇ ਲਖਨਊ ਆ ਕੇ ਬਹੁਤ ਸਾਰ ਰਾਗਾਂ ਵਿਚ ਟੱਪੇ ਰਚੇ। ਕਈ ਸੰਗੀਤਕਾਰ ਇਸ ਨੂੰ ਪੰਜਾਬੀ ਗਾਇਕ ਮੰਨਦੇ ਹਨ, ਜੋ ਬਾਦ ਵਿਚ ਲਖਨਊ ਆ ਕੇ ਰਿਹਾ ਸੀ।

ਟੱਪੇ ਵਿਚ ਸਥਾਈ ਤੇ ਅੰਤਰਾ ਦੋ ਭਾਗ ਹੁੰਦੇ ਹਨ। ਟੱਪਾ ਅਧਿਕਤਰ ਕਾਫ਼ੀ, ਭੈਰਵੀ, ਝਿੰਝੋਟੀ, ਬਰਵਾ, ਪੀਲੂ, ਖਮਾਜ ਇਤਿਆਦਿ ਰਾਗਾਂ ਵਿਚ ਹੀ ਗਾਇਆ ਜਾਂਦਾ ਹੈ। ਇਸ ਵਿਚ ਮੁਰਕੀ, ਜ਼ਮਜ਼ਮਾਂ, ਆਂਸ ਤੇ ਤੇਜ਼ ਲਯ ਵਿਚ ਦਾਨੇਦਾਰ ਛੋਟੀਆਂ ਛੋਟੀਆਂ ਤਾਨਾਂ ਦਾ ਪ੍ਰਯੋਗ ਹੁੰਦਾ ਹੈ। ਗੀਤਾਂ

ਗ਼ਜ਼ਲ : ਰੂਪਕ, ਪਸ਼ਤੋ, ਚੰਚਲ, ਦਾਦਰਾ, ਕਹਿਰਵਾ ਆਦਿ ਤਾਲਾਂ ਵਿਚ ਹੀ ਗਾਈ ਜਾਂਦੀ ਹੈ। ਅਸਲ ਵਿਚ ਗ਼ਜ਼ਲ ਉਹੋ ਚੰਗੀ ਤਰ੍ਹਾਂ ਗਾ ਸਕਦਾ ਹੈ, ਜਿਸ ਦਾ ਸ਼ਬਦ ਉਚਾਰਣ ਸ਼ੁੱਧ ਤੇ ਸਪਸ਼ਟ ਹੋਵੇ। ਆਧੁਨਿਕ ਸਮੇਂ ਵਿਚ ਚਿੱਤ੍ਰ-ਪੱਟ (ਸਨੀਮਾ) ਸੰਗੀਤ ਰਾਹੀਂ ਗ਼ਜ਼ਲ ਦਾ ਕਾਫੀ ਪ੍ਰਚਾਰ-ਪ੍ਰਸਾਰ ਹੋਇਆ ਹੈ।

**ਕੱਵਾਲੀ**—ਕੱਵਾਲੀ ਮੁਸਲਿਮ ਸਮਾਜ ਦੀ ਵਿਸ਼ੇਸ਼ ਗਾਇਕੀ ਹੈ। ਇਸ ਵਿਚ ਅਧਿਕਤਰ ਉਰਦੂ, ਫ਼ਾਰਸੀ ਭਾਸ਼ਾ ਦਾ ਪ੍ਰਯੋਗ ਹੁੰਦਾ ਹੈ। ਸਥਾਈ ਅੰਤਰੇ ਤੋਂ ਇਲਾਵਾ ਇਸ ਵਿਚ ਨਾਲੋ ਨਾਲ ਸ਼ਿਅਰੋ-ਸ਼ਾਇਰੀ ਭੀ ਕੀਤੀ ਜਾਂਦੀ ਹੈ। ਇਸ ਦੇ ਗਾਉਣ ਵਾਲਿਆਂ ਨੂੰ 'ਕੱਵਾਲ' ਕਹਿੰਦੇ ਹਨ। ਕਿਸੇ ਖਾਸ ਮੌਕੇ ਤੇ ਸਾਰੀ-ਸਾਰੀ ਰਾਤ ਭੀ ਕੱਵਾਲੀਆਂ ਗਾਈਆਂ ਜਾਂਦੀਆਂ ਹਨ। ਕੱਵਾਲੀ ਦੇ ਸਾਥ ਅਕਸਰ ਢੋਲਕ ਹੀ ਬਜਦੀ ਹੈ ਅਤੇ ਸਾਥ-ਸਾਥ ਹੱਥਾਂ ਤੋਂ ਤਾਲੀਆਂ ਭੀ ਬਜਾਉਂਦੇ ਹਨ। ਰੂਪਕ, ਪਸ਼ਤੋ ਤੇ ਦਾਦਰਾ-ਕਹਿਰਵਾ ਤਾਲਾਂ ਦਾ ਇਸ ਵਿਚ ਵਿਸ਼ੇਸ਼ ਪ੍ਰਯੋਗ ਹੁੰਦਾ ਹੈ।

**ਚਤੁਰੰਗ**—੧. ਖਯਾਲ, ੨. ਤਰਾਨਾ, ਸਰਗਮ ਤੇ ੪. ਤ੍ਰਿਵਟ। ਇੰਜ ਚਾਰ ਅੰਗ ਜਿਸ ਵਿਚ ਸ਼ਾਮਿਲ ਹੋਣ ਉਸੇ ਨੂੰ 'ਚਤੁਰੰਗ' ਕਹਿੰਦੇ ਹਨ। ਭਾਵ, ਪਹਿਲੇ ਭਾਗ ਵਿਚ ਗੀਤ ਦੇ ਸ਼ਬਦ, ਦੂਜੇ ਵਿਚ ਤਰਾਨੇ ਦੇ ਬੋਲ, ਤੀਜੇ ਵਿਚ ਕਿਸੇ ਰਾਗ ਦੀ ਸਰਗਮ ਅਤੇ ਚੌਥੇ ਭਾਗ ਵਿਚ ਤ੍ਰਿਵਟ (ਮ੍ਰਿਦੰਗ) ਦੇ ਬੋਲਾਂ ਦੀ ਛੋਟੀ ਪਰਨ ਜਾਂ ਤਿਹਾਈ ਹੁੰਦੀ ਹੈ। ਚਤੁਰੰਗ ਨੂੰ ਖਯਾਲ ਦੀ ਤਰ੍ਹਾਂ ਹੀ ਗਾਉਂਦੇ ਹਨ, ਪਰ ਇਸ ਵਿਚ ਤਾਨਾਂ ਦਾ ਪ੍ਰਯੋਗ ਖਯਾਲ ਤੋਂ ਘਟ ਹੁੰਦਾ ਹੈ।

ਨੋਟ :—ਉਤੇ ਲਿਖੀਆਂ ਸੰਗੀਤ ਸ਼ੈਲੀਆਂ ਤੋਂ ਇਲਾਵਾ—ਦਾਦਰਾ, ਸਾਦਰਾ, ਤ੍ਰਿਵਟ, ਖ਼ਮਜਾ, ਲਾਵਣੀ ਸਰਗਮ, ਰਾਗਮਾਲਾ, ਲੱਛਣ ਗੀਤ, ਭਜਨ ਆਦਿ ਵੀ ਹਨ। ਪਰ ਇਨ੍ਹਾਂ ਸੰਬੰਧੀ ਇਥੇ ਲਿਖਣ ਦੀ ਲੋੜ ਨਹੀਂ। ਕਿਉਂਕਿ ਸੰਗੀਤਕਾਰ ਇਨ੍ਹਾਂ ਨੂੰ ਸਾਧਾਰਨ ਤੇ ਹਲਕਾ ਗਾਇਨ ਮੰਨਦੇ ਹਨ।

# ਭਗਤੀ-ਸੰਗੀਤ

ਪੁਸਤਕ ਦੇ ਆਰੰਭ ਵਿਚ ਅਸਾਂ ਵਿਦਵਾਨਾਂ ਦੇ ਲਿਖੇ ਮਤਾਂ ਦਾ ਹਵਾਲਾ ਦਿੱਤਾ ਹੈ ਕਿ ਸੰਗੀਤ ਦੀ ਉਤਪੱਤੀ ਸਭ ਤੋਂ ਪਹਿਲਾਂ ਬ੍ਰਹਮਾਂ ਜੀ ਤੋਂ ਹੋਈ। ਬ੍ਰਹਮਾਂ ਜੀ ਨੇ ਇਹ ਕਲਾ ਸ਼ਿਵ ਜੀ ਨੂੰ ਪ੍ਰਦਾਨ ਕੀਤੀ ਅਤੇ ਸ਼ਿਵ ਜੀ ਤੋਂ ਸਰਸਵਤੀ ਨੂੰ ਪ੍ਰਾਪਤ ਹੋਈ। ਉਸ ਤੋਂ ਬਾਦ ਨਾਰਦ ਜੀ ਨੂੰ ਮਿਲੀ ਅਤੇ ਨਾਰਦ ਨੇ ਅਗੋਂ ਸੁਰਗ ਦੇ ਕਿੰਨਰ, ਗੰਧਰਵ ਆਦਿ ਨੂੰ ਇਸ ਕਲਾ ਦੀ ਸਿਖਿਆ ਦਿੱਤੀ। ਅੰਤ ਵਿਚ ਭਰਤ, ਨਾਰਦ ਤੇ ਹਨੂਮਾਨ ਜਿਹੇ ਮਹਾਂ ਰਿਸ਼ੀਆਂ ਨੇ ਇਸ ਦਾ ਪ੍ਰਚਾਰ ਮਾਤ ਲੋਕ ਵਿਚ ਕੀਤਾ। ਇਸ ਤੋਂ ਇਲਾਵਾ ਇਹ ਵੀ ਲਿਖਿਆ ਹੈ ਕਿ ਨਾਰਦ ਨੇ ਕਈ ਸਾਲ ਯੋਗ ਸਾਧਨਾ ਕੀਤੀ ਤਾਂ, ਸ਼ਿਵ ਜੀ ਨੇ ਪ੍ਰਸੰਨ ਹੋ ਕੇ ਉਸ ਨੂੰ ਸੰਗੀਤ ਕਲਾ ਪ੍ਰਦਾਨ ਕੀਤੀ। ਫਿਰ ਪਾਰਵਤੀ ਜੀ ਦੀ ਸੇਜ ਤੇ ਸੁਤੀ ਸੂੰਣ ਮੁਦਰਾ ਨੂੰ ਵੇਖ ਕੇ ਉਨ੍ਹਾਂ ਦੇ ਅੰਗਾਂ ਦੇ ਆਧਾਰ ਤੇ 'ਰੁਦ੍ਰ ਵੀਣਾ' ਬਣਾਈ ਅਤੇ ਆਪਣੇ ਪੰਜ ਮੁਖਾਂ ਤੋਂ ਪੰਜ ਰਾਗਾਂ ਦੀ ਉਤਪੱਤੀ ਕੀਤੀ, ਛੇਵਾਂ ਰਾਗ ਪਾਰਵਤੀ ਜੀ ਦੁਆਰਾ ਉਤਪੰਨ ਹੋਇਆ।

ਸੰਗੀਤ ਦੀ ਉਤਪੱਤੀ ਬਾਰੇ ਜੋ ਖਯਾਲ ਉੱਤੇ ਲਿਖੇ ਹਨ, ਉਨ੍ਹਾਂ ਦਾ ਸੰਬੰਧ ਕੇਵਲ ਧਾਰਮਕ ਤੇ ਭਗਤੀ-ਭਾਵ ਨਾਲ ਓਤ-ਪ੍ਰੋਤ ਹੈ। ਯਾਨੀ ਪਰਕ੍ਰਿਤੀ ਦੀ ਲਯ-ਬੱਧ ਗਤੀ ਅਤੇ ਉਸ ਦੀ ਮਨ-ਮੋਹਕ ਖ਼ੂਬਸੂਰਤੀ ਤੋਂ ਸਾਡੇ ਰਿਸ਼ੀ-ਮੁਨੀ ਬਹੁਤ ਪ੍ਰਭਾਵਿਤ ਸਨ। ਜਿਵੇਂ—ਭਿੰਨ ਭਿੰਨ ਰੁਤਾਂ ਦਾ ਨਿਯਮ ਨਾਲ ਤਬਦੀਲ ਹੋਣਾ, ਦਿਨ-ਰਾਤ ਦੀ ਅਵਿਰਤੀ ਅਤੇ ਪਰਕ੍ਰਿਤੀ ਦੇ ਇਸੇ ਤਰ੍ਹਾਂ ਅਨੇਕ ਰਹੱਸਾਂ ਦੇ ਪਿੱਛੇ ਕਿਸੇ ਅਨੰਤ ਸ਼ਕਤੀ ਦਾ ਹੋਣਾ। ਨਹੀਂ ਤਾਂ ਸਾਰੇ ਬ੍ਰਹਮੰਡ ਦੀ ਲਯ-ਬੱਧ ਚਾਲ ਨੂੰ ਚਲਾਉਣ ਵਾਲਾ ਦੂਜਾ ਕੌਣ ਹੋ ਸਕਦਾ ਹੈ। ਸੋ, ਵਿਸ਼ਵ ਦੀ ਆਦਿ ਸ਼ਕਤੀ ਦੇ ਸੰਬੰਧੀ ਐਸੀ ਸ਼ਰਧਾ ਤੋਂ ਪ੍ਰੇਰਿਤ ਹੋ ਕੇ ਸਾਡੇ ਵਡ-ਵਡੇਰੇ ਆਦਿਮ ਗਾਇਕਾਂ ਨੇ ਆਪਣੇ ਗੀਤ ਉਸੇ ਦੀ ਉਸਤਤੀ ਵਿਚ ਰਚੇ। ਜਿਹੜੇ ਭਾਰਤੀ ਸਾਹਿਤ ਦੇ ਪ੍ਰਾਚੀਨ ਗ੍ਰੰਥ 'ਰਿਗਵੇਦ' ਵਿਚ ਦਰਜ ਹਨ।

ਭਗਤੀ-ਸੰਗੀਤ ਦਾ ਆਰੰਭ ਭਾਰਤ ਵਿਚ ਹੀ ਨਹੀਂ, ਸਗੋਂ ਸਾਰੇ ਸੰਸਾਰ ਵਿਚ ਹੀ ਸੰਗੀਤ ਦਾ ਆਰੰਭ ਧਾਰਮਿਕ ਭਾਵਨਾਵਾਂ ਤੋਂ ਹੋਇਆ ਹੈ। ਸੰਸਾਰ ਦੀਆਂ ਸਭੀ ਸੰਸਕ੍ਰਿਤੀਆਂ ਵਿਚ ਧਰਮ ਤੇ ਸੰਗੀਤ ਦਾ ਗਹਿਰਾ ਸੰਬੰਧ ਰਿਹਾ ਹੈ। ਭਾਵੇਂ—ਮਿਸ੍ਰ ਹੋਵੇ, ਬਾਬਿਲੋਨ ਹੋਵੇ, ਸੀਰਿਯਾ, ਯੂਨਾਨ, ਚੀਨ ਜਾਂ ਭਾਰਤ। ਸਭੀ ਦੇਸ਼ਾਂ ਵਿਚ ਸੰਗੀਤ, ਭਗਤੀ ਭਾਵਨਾ ਤੋਂ ਪ੍ਰੇਰਿਤ ਰਿਹਾ ਹੈ।

ਭਾਰਤ ਵਿਚ ਭਗਤੀ-ਸੰਗੀਤ ਦੀ ਪ੍ਰਮਪਰਾ ਬਹੁਤ ਪੁਰਾਤਨ ਸਮੇਂ ਤੋਂ ਚਲੀ ਆ ਰਹੀ ਹੈ। ਵੈਦਿਕ ਕਾਲ ਵਿਚ ਯੱਗ ਆਦਿਕ ਧਾਰਮਿਕ ਮੌਕਿਆਂ ਤੇ ਜਿਹੜੇ ਮੰਤ੍ਰ ਗਾਏ ਜਾਂਦੇ ਸਨ, ਉਹ ਭਗਤੀ-ਸੰਗੀਤ ਦਾ ਸਭ ਤੋਂ ਪ੍ਰਾਚੀਨ ਰੂਪ ਹਨ। ਭਾਵ, ਸਾਮ-ਗਾਨ ਨੂੰ ਹੀ 'ਸਾਮਵੇਦ' ਕਹਿੰਦੇ ਹਨ, ਜਿਸ ਨੂੰ ਉਪਾਸਨਾ ਕਾਂਡ ਦਾ ਵੇਦ ਮੰਨਿਆ ਗਿਆ ਹੈ। ਇਸ ਵਿਚ ਸੂਰਜ, ਅਗਨੀ, ਵਰੁਣ ਆਦਿ ਦੇਵਤਾਵਾਂ ਦੀ ਨਿਯਮ ਅਨੁਸਾਰ ਉਸਤਤੀ ਕਰਨ ਤੇ (ਭਗਵਾਨ) ਪ੍ਰਸੰਨ ਹੁੰਦੇ ਹਨ ਅਤੇ ਇੱਛਾ-ਪੂਰਤੀ ਹੁੰਦੀ ਹੈ।

ਪ੍ਰਸਿੱਧ ਧਾਰਮਕ ਗ੍ਰੰਥ 'ਰਮਾਇਣ' ਅਤੇ 'ਮਹਾਂ ਭਾਰਤ' ਨੂੰ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਉਸ ਸਮੇਂ ਭਗਤੀ-ਸੰਗੀਤ ਦਾ ਬਹੁਤ ਪ੍ਰਚਾਰ ਸੀ। ਰਾਵਣ ਆਪ ਸੰਗੀਤਵੇਤਾ ਸੀ, ਪਾਂਡਵ ਅਰਜੁਨ ਅਤੇ

ਕ੍ਰਿਸ਼ਨ ਜੀ ਗੰਧਰਵ ਵਿਦਿਆ ਦੇ ਮਾਹਿਰ ਸਨ। ਨਾਰਦ, ਤੂੰਬਰੂ, ਬਾਲਮੀਕ, ਵਯਾਸ, ਸ਼ੁਕਾਚਾਰੀਯ ਇਸ ਦੇ ਪ੍ਰਮੁਖ ਪ੍ਰਚਾਰਕ ਰਹੇ ਹਨ। ਇਸੇ ਸੰਬੰਧੀ ਉਲੇਖ 'ਮਤੰਗ' ਅਤੇ 'ਸਾਰੰਗਦੇਵ' ਦੇ ਗ੍ਰੰਥਾਂ ਵਿਚ 'ਮਾਰਗ-ਸੰਗੀਤ' ਨਾਮ ਤੋਂ ਪਾਇਆ ਜਾਂਦਾ ਹੈ।

ਭਗਤੀ-ਸੰਗੀਤ ਦਾ ਇਹ ਪ੍ਰਵਾਹ ਭਾਵੇਂ ਪੁਰਾਤਨ ਸਮੇਂ ਤੋਂ ਚਲਿਆ ਆ ਰਿਹਾ ਸੀ। ਪਰ ੧੧ਵੀਂ ਸਦੀ ਵਿਚ ਮਲੇਛਾਂ (ਮੁਸਲਮਾਨਾਂ) ਵਲੋਂ ਕੀਤੇ ਗਏ ਹਮਲੇ, ਲੁਟ-ਮਾਰ ਅਤੇ ਉਨ੍ਹਾਂ ਦੇ ਅਤਿਆਚਾਰਾਂ ਤੋਂ ਜਨਤਾ ਵਿਚ ਨਿਰਾਸ਼ਾ ਤੇ ਅੰਧਕਾਰ ਛਾ ਗਿਆ ਸੀ। ਆਪਣੇ ਬਚਾਉ ਲਈ ਜਨਤਾ ਨੇ ਬਹੁਤ ਹੱਥ-ਪੈਰ ਮਾਰੇ, ਪਰ ਉਸ ਸਮੇਂ ਇਨ੍ਹਾਂ ਦੀ ਕੌਣ ਸੁਣਨ ਵਾਲਾ ਸੀ। ਅਖੀਰ ਇਕ ਆਸਰਾ ਪ੍ਰਮਾਤਮਾ ਦਾ ਹੀ ਨਜ਼ਰ ਆਇਆ। ਜਿਵੇਂ ਲਿਖਿਆ ਹੈ - 'ਹਰੀ ਕੋ ਭਜੇ, ਸੋ ਹਰੀ ਕਾ ਹੋਇ' ਇੰਜ ਸਾਰੇ ਭਾਰਤ ਵਿਚ ਭਗਤੀ ਦੀ ਇਕ ਲਹਿਰ ਆਰੰਭ ਹੋ ਗਈ। ਇਹ ਸੰਨ ੧੪ ਤੋਂ ੧੭ ਤਕ ਦਾ ਸਮਾਂ ਸੀ।

ਭਗਤੀ-ਸੰਗੀਤ ਦਾ ਇਹ ਪ੍ਰਵਾਹ ਸਭੀ ਪ੍ਰਦੇਸ਼ਾਂ ਵਿਚ ਇਕੋ ਜਿਹਾ ਰਿਹਾ, ਭਾਵੇਂ ਇਲਾਕੇ ਦੇ ਪ੍ਰਭਾਵ ਕਾਰਣ ਭਾਸ਼ਾਵਾਂ ਭਿੰਨ ਭਿੰਨ ਸਨ। ਜਿਵੇਂ—ਉੱਤ੍ਰ-ਪ੍ਰਦੇਸ਼ ਵਿਚ ਤੁਲਸੀ, ਰਾਜਿਸਥਾਨ ਵਿਚ ਮੀਰਾ, ਬੰਗਾਲ ਵਿਚ ਚੇਤੰਨ, ਬਿਹਾਰ ਵਿਚ ਜੈਦੇਵ, ਮਹਾਂਰਾਸ਼ਟਰ ਵਿਚ ਸਮ੍ਰਥ ਰਾਮਦਾਸ, ਗੁਜਰਾਤ ਵਿਚ ਨਰਸੀ, ਕਰਨਾਟਕ ਵਿਚ ਤਯਾਗ ਰਾਜਨ, ਇਸੇ ਤਰ੍ਹਾਂ ਹੋਰ ਵੀ ਕਵੀ ਤੇ ਗਾਇਕ ਹੋਏ ਹਨ, ਜਿਨ੍ਹਾਂ ਨੇ ਭਗਤੀ ਸੰਗੀਤ ਦੇ ਪ੍ਰਚਾਰ-ਪ੍ਰਸਾਰ ਲਈ ਆਪਣਾ ਯੋਗਦਾਨ ਦਿੱਤਾ।

ਭਗਤੀ ਲਹਿਰ ਨੂੰ ਅਸਾਂ ਦੋ ਭਾਗਾਂ ਵਿਚ ਵੰਡਿਆ ਹੈ—੧. ਗਿਆਨ ਮਾਰਗੀ ਸੰਤ, ੨. ਪ੍ਰੇਮ ਮਾਰਗੀ ਸੂਫ਼ੀ। ਗਿਆਨ ਮਾਰਗ ਦੇ ਭਗਤਾਂ ਵਿਚ ਕਬੀਰ, ਨਾਮਦੇਵ, ਰਵਿਦਾਸ ਆਦਿ ਮੁਖੀ ਸਨ ਅਤੇ ਪ੍ਰੇਮ ਮਾਰਗ ਦੇ ਸੂਫ਼ੀਆਂ ਵਿਚ ਸ਼ੇਖ਼ ਫਰੀਦ (ਸ਼ੱਕਰ-ਗੰਜ) ਨਿਜ਼ਾਮੁੱਦੀਨ (ਦਿੱਲੀ) ਮਲਿਕ ਮੁਹੰਮਦ ਜਾਇਸੀ ਆਦਿ ਮੁਖੀ ਸਨ। ਇਸੇ ਤਰ੍ਹਾਂ ਸਰਗੁਣ ਭਗਤੀ ਦੀਆਂ ਵੀ ਦੋ ਧਾਰਾਵਾਂ ਸਨ - ੧. ਰਾਮ ਭਗਤੀ ਅਤੇ ੨. ਕ੍ਰਿਸ਼ਨ ਭਗਤੀ। ਰਾਮ ਭਗਤੀ ਦੇ ਆਗੂ ਗੋ: ਸਵਾਮੀ ਤੁਲਸੀ ਦਾਸ ਅਤੇ ਕ੍ਰਿਸ਼ਨ ਭਗਤੀ ਦੇ ਆਗੂ ਕਵਿ ਸੂਰਦਾਸ ਜੀ ਸਨ।

ਸ਼ਾਸਤ੍ਰਾਂ ਵਿਚ ਉਪਾਸਨਾ ਨੌ ਪ੍ਰਕਾਰ ਦੀ ਦੱਸੀ ਹੈ। ਜਿਸ ਨੂੰ ਨਵਧਾ ਭਗਤੀ ਆਖਦੇ ਹਨ—(੧) ਸ੍ਰਵਣ, ਆਪਣੇ ਇਸ਼ਟ ਦੇਵ ਦਾ ਯਸ਼ ਸੁਣਨਾ। (੨) ਕੀਰਤਨ, ਗੁਣ-ਗਾਇਨ ਕਰਨਾ। (੩) ਸਿਮਰਣ, ਹਿਰਦੇ ਵਿਚ ਚਿੰਤਨ ਕਰਨਾ। (੪) ਪਾਦਸੇਵਨ, ਚਰਨ ਸੇਵਾ। (੫) ਅਰਚਨ, ਚੰਦਨ ਫੁੱਲ ਆਦਿ ਸਾਮਗ੍ਰੀ ਨਾਲ ਪੂਜਾ ਕਰਨਾ। (੬) ਵੰਦਨ, ਨਮਸਕਾਰ ਕਰਨਾ। (੭) ਸਖਾ, ਇਸ਼ਟ ਨਾਲ ਮਿਤ੍ਰ ਭਾਵ। (੮) ਦਾਸ, ਸੇਵਕ ਭਾਵ। (੯) ਆਤਮ ਨਿਵੇਦਨ, ਆਪਣਾ ਆਪ ਅਰਪਨ ਕਰਨਾ। ਇਨ੍ਹਾਂ ਵਿਚੋਂ ਸਰਲ ਤੇ ਆਸਾਨ ਮਾਰਗ 'ਕੀਰਤਨ' ਕਿਹਾ ਗਿਆ ਹੈ। ਭਾਵ, ਸਭ ਤੋਂ ਵੱਧ ਅਤੇ ਮਹੱਤਵਪੂਰਣ ਸਥਾਨ ਪ੍ਰਭੂ ਦੇ ਗੁਣਾਂ ਨੂੰ ਗਾਇਨ ਕਰਨ ਦਾ ਹੈ। ਕਿਉਂ ਕਿ ਭਗਤ ਜਦੋਂ ਆਪਣਾ ਸਭ-ਕੁਛ ਪ੍ਰਭੂ ਚਰਨਾਂ ਵਿਚ ਅਰਪਣ ਕਰ ਦਿੰਦਾ ਹੈ, ਤਾਂ ਉਸ ਦੇ ਹਿਰਦੇ ਤੋਂ ਇਕ ਐਸੀ ਅਦਭੁਤ ਰਚਨਾ (ਬਾਣੀ) ਉਤਪੰਨ ਹੁੰਦੀ ਹੈ, ਜਿਹੜੀ ਆਤਮ ਕਲਿਆਣ ਦੇ ਨਾਲ-ਨਾਲ ਲੋਕਾਂ ਦਾ ਉੱਧਾਰ ਭੀ ਕਰਦੀ ਹੈ। ਇਸ ਲਈ ਭਗਤੀ-ਸੰਗੀਤ ਨੂੰ ਹਮੇਸ਼ਾਂ ਉੱਚ ਸਥਾਨ ਪ੍ਰਾਪਤ ਹੁੰਦਾ ਰਿਹਾ ਹੈ। ਭਗਤੀ-ਸੰਗੀਤ ਦੀ ਮਹੱਤਤਾ ਨੂੰ ਦਰਸਾਉਂਦੇ ਹੋਏ 'ਪਦਮ ਪੁਰਾਣ' ਵਿਚ ਇਕ ਥਾਂ ਵਿਸ਼ਨੂ ਭਗਵਾਨ ਕਹਿੰਦੇ ਹਨ—"ਹੇ ਨਾਰਦ, ਨਾ ਤਾਂ ਮੈਂ ਬੈਕੁੰਠ ਵਿਚ ਰਹਿੰਦਾ ਹਾਂ ਅਤੇ ਨਾਹੀ ਯੋਗੀਆਂ ਦੇ ਹਿਰਦੇ ਵਿਚ। ਮੇਰੇ ਭਗਤ ਜਿਥੇ ਗਾਇਨ (ਕੀਰਤਨ) ਕਰਦੇ ਹਨ, ਉਥੇ ਹੀ ਮੇਰਾ ਨਿਵਾਸ ਹੈ। ਜੋ ਮੂਰਖ ਮਨੁੱਖ,ਮੇਰੀ ਪੁਰਾਣ ਕਥਾ ਅਤੇ ਮੇਰੇ ਭਗਤਾਂ ਦਾ ਗਾਇਨ ਸੁਣ ਕੇ ਨਿੰਦਾ ਕਰਦੇ ਹਨ, ਉਹ ਮੈਨੂੰ ਨਹੀਂ ਭਾਉਂਦੇ।"

ਇਕ ਥਾਂ ਗੀਤਾ ਵਿਚ ਕ੍ਰਿਸ਼ਨ ਜੀ ਕਹਿੰਦੇ ਹਨ—"ਵੇਦਾਂ ਵਿਚੋਂ ਸੰਗੀਤ ਅਧਿਕਾਰੀ 'ਸਾਮਵੇਦ' ਮੇਰਾ ਹੀ ਰੂਪ ਹੈ। ਨਾਦ ਬ੍ਰਹਮ ਦਾ ਹੀ ਇਕ ਨਿਰਾਕਾਰ ਸਰੂਪ ਹੈ, ਬ੍ਰਹਮ-ਪ੍ਰਤੱਖ ਹੋਣ ਤੋਂ ਪਹਿਲਾਂ ਯੋਗੀ ਅਤੇ ਭਗਤ ਜਨ ਅਨਹਦ ਨਾਦ 'ਸੰਗੀਤ' ਹੀ ਸੁਣਦੇ ਹਨ।" ਇੰਜ ਭਗਤੀ-ਸੰਗੀਤ ਦੀ ਮਹੱਤਤਾ ਨੂੰ ਸ਼ਾਸਤ੍ਰਾਂ ਵਿਚ ਥਾਂ ਥਾਂ ਦਰਸਾਇਆ ਗਿਆ ਹੈ।

### ਭਗਤੀ-ਸੰਗੀਤ ਦੀਆਂ ਦੋ ਪ੍ਰਣਾਲੀਆਂ :

੧. ਭਜਨ-ਕੀਰਤਨ ਅਤੇ ੨. ਸ਼ਾਸਤ੍ਰ-ਬੱਧ ਕੀਰਤਨ।

ਭਾਰਤ ਦੇ ਪ੍ਰਸਿੱਧ ਕਵੀ ਤੁਲਸੀ ਦਾਸ, ਕਬੀਰ ਜੀ, ਰਵਿਦਾਸ ਜੀ, ਸੂਰਦਾਸ, ਮੀਰਾ, ਰਾਮਦਾਸ, ਗਜਾਨੇਸ਼੍ਵਰ, ਤੁੱਕਾ ਰਾਮ, ਨਾਮਦੇਵ, ਚੇਤੰਨ, ਦਾਦੂ ਦਯਾਲ, ਨਰ ਸਿੰਘ ਮੇਹਤਾ, ਨੰਦ ਦਾਸ, ਹਰੀ ਦਾਸ, ਮਲੂਕ ਦਾਸ, ਸਹਜੋ ਬਾਈ ਆਦਿ ਭਗਤਾਂ ਨੇ ਆਪ ਅਤੇ ਉਨ੍ਹਾਂ ਦੇ ਪੈਰੋਕਾਰਾਂ ਨੇ ਇਸ਼ਵਰ ਦੀ ਆਰਾਧਨਾ ਅਤੇ ਪੁਕਾਰ ਦੀ ਸਫਲਤਾ ਲਈ ਭਗਤੀ-ਸੰਗੀਤ ਨੂੰ ਹੀ ਆਪਣਾ ਸਾਧਨ ਬਣਾਇਆ। ਭਾਵ, ਢੋਲਕ, ਛੈਣੇ, ਘੁੰਘਰੂ, ਇਕਤਾਰਾ ਆਦਿ ਸਾਜ਼ ਬਜਾਉਂਦੇ ਹੋਏ ਕੀਰਤਨ ਕਰਨਾ। ਇੰਜ ਕੱਲਾ-ਕੱਲਾ ਵੀ ਘੁੰਮ ਫਿਰ ਕੇ ਕੀਰਤਨ ਕਰਦਾ ਸੀ ਅਤੇ ਮੰਡਲੀ (ਜਥੇ) ਦੇ ਰੂਪ ਵਿਚ ਭੀ ਕੀਰਤਨ ਹੁੰਦੇ ਸਨ। ਇਹ ਭਜਨ-ਕੀਰਤਨ ਸਾਧਾਰਣ ਲੋਕ-ਧੁਨਾਂ ਵਿਚ ਹੀ ਹੁੰਦੇ ਸਨ। ਜਿਵੇਂ ਪੰਜਾਬ ਵਿਚ ਢੋਲਕ ਛੈਣਿਆਂ ਨਾਲ ਗੁਰੂ ਕੇ ਸਿੱਖ 'ਜੋਟੀਆਂ' ਦੇ ਸ਼ਬਦ ਗਾਇਨ ਕਰਦੇ ਹਨ।

ਸ਼ਾਸਤ੍ਰ-ਬੱਧ ਕੀਰਤਨ ਵਿਚ ਉੱਤੇ ਲਿਖੇ ਭਗਤਾਂ ਦੀ ਰਚਨਾ ਤੋਂ ਇਲਾਵਾ ਐਸੇ ਨਾਇਕ-ਗਾਇਕ ਵੀ ਹੋਏ ਹਨ, ਜਿਨ੍ਹਾਂ ਨੇ ਆਪ ਨਿਰਗੁਣ-ਸਰਗੁਣ ਦੇ ਧਰੁਪਦ ਵਖੋ-ਵੱਖ ਰਾਗਾਂ ਵਿਚ ਰਚ ਕੇ ਗਾਇਨ ਕੀਤੇ ਅਤੇ ਆਪਣੇ ਸ਼ਾਗਿਰਦਾਂ ਨੂੰ ਸਿਖਾਏ। ਉਨ੍ਹਾਂ ਵਿਚੋਂ ਪ੍ਰਸਿੱਧ ਨਾਇਕ-ਗਾਇਕ ਸਨ—ਅਮੀਰ ਖੁਸਰੋ, ਗੋਪਾਲ ਨਾਇਕ, ਹਰੀਦਾਸ, ਮਾਨ ਸਿੰਘ ਤੋਮਰ, ਬੈਜੂ, ਸਮੋਖਨ ਸਿੰਘ ਆਦਿ। ਇਨ੍ਹਾਂ ਦੇ ਰਚੇ ਧਰੁਪਦ ਅਜੇ ਵੀ ਸੁਣਨ ਵਿਚ ਆਉਂਦੇ ਹਨ। ਬਤੌਰ ਉਧਾਰਣ :

#### ਰਾਗ ਮਾਲਕੌਂਸ (ਚਾਰਤਾਲ)

ਤੇਰੀ ਗਤਿ ਅਤਿ ਅਗਾਧ, ਬਰਨੀ ਨ ਜਾਤ ਮੋਸੋਂ, ਨਿਰੰਜਨ ਨਿਰਾਕਾਰ ਨਾਰਾਯਣ।
ਤੁਹੀ ਸੂਰਜ ਤੁਹੀ ਚੰਦ੍ਰ, ਤੁਹੀ ਪਵਨ ਤੁਹੀ ਪਾਨੀ, ਤੁਹੀ ਗਗਨ ਤੁਹੀ ਸਕਲ ਨਾਰਾਯਣ।
ਤੁਹੀ ਬ੍ਰਹਮਾ ਤੁਹੀ ਸ਼ਿਵ,ਤੁਹੀ ਅਗਮ ਤੁਹੀ ਨਿਗਮ,ਤੁਹੀ ਸ੍ਵਰਗ ਤੁਹੀ ਪਤਾਲ,ਤੁਹੀ ਧਰਾ ਧਾਰਾਯਣ।
'ਤਾਨਸੇਨ' ਕੇ ਪ੍ਰਭੂ ਤਾਰਬੇ ਕੋ ਤੁਹੀ ਏਕ, ਸੁਮਿਰ-ਸੁਮਿਰ ਭਜ ਲੇ ਮਨ ਪਾਰਾਯਣ।

#### ਰਾਗ ਕੇਦਾਰਾ (ਚਾਰਤਾਲ)

ਚੱਕ੍ਰ ਕੇ ਧਰਨਹਾਰ, ਗਰੁੜ ਕੇ ਅਸਵਾਰ, ਨੰਦ ਕੇ ਕੁਮਾਰ, ਮੇਰੇ ਸੰਕਟ ਨਿਵਾਰੋ।
ਯਮਲ ਅਰਜੁਨ ਕੂੰ ਤਾਰਿਯੋ, ਗਜ-ਗ੍ਰਹ ਤੇ ਨਿਸਤਾਰਿਯੋ, ਕਾਲੀ ਕੇ ਨਥਨਹਾਰ ਵਿਪਦ ਨਿਵਾਰੋ।
ਗਿਰੀਗੋਵਰਧਨ ਕਰਪੈ ਧਾਰਿਯੋ,ਇੰਦ੍ਰ ਹੂੰ ਕੋ ਗਰਵ ਗਾਰਿਯੋ,ਬ੍ਰਜ ਕੇ ਰਖਨਹਾਰ ਮੋਹੂੰ ਕੋ ਉਬਾਰੋ।
ਦਰੁਪਦ-ਸੁਤਾ ਕੀ ਵੇਰ, ਨੇਕ ਹੂੰ ਨ ਕੀਨੀ ਦੇਰ, ਅਬ ਕਿਯੋਂ ਅਬੇਰ, 'ਸੂਰ' ਸੇਵਕ ਤਿਹਾਰੋ।

ਇਸੇ ਤਰ੍ਹਾਂ ਹੋਰ ਵੀ ਧਰੁਪਦ ਐਸੇ ਹਨ ਜਿਹੜੇ ਭਗਤੀ-ਸੰਗੀਤ ਨਾਲ ਓਤ-ਪ੍ਰੋਤ ਹਨ। ਸਦਾਰੰਗ-ਅਦਾਰੰਗ ਦੇ ਰਚੇ ਖਯਾਲਾਂ ਵਿਚ ਭੀ ਭਗਤੀ-ਸੰਗੀਤ ਦੀ ਝਲਕ ਨਜ਼ਰ ਆਉਂਦੀ ਹੈ। ਇਸੇ ਹੀ ਪ੍ਰਮਪਰਾ ਦੇ ਆਧੁਨਿਕ ਮਹਾਨ ਗਾਇਕ ਤੇ ਸੰਗੀਤਾਚਾਰੀਯ ਸੁਰਗ: ਪੰਡਿਤ ਵਿਸ਼ਨੂ ਦਿਗੰਬਰ ਜੀ ਹੋਏ ਹਨ, ਜਿਨ੍ਹਾਂ ਨੇ ਤੁਲਸੀ, ਸੂਰਦਾਸ, ਮੀਰਾ ਇਤਿਆਦਿ ਭਗਤਾਂ ਦੇ ਭਜਨਾਂ ਤੋਂ ਇਲਾਵਾ ਤੀਹ ਰਾਗਾਂ ਵਿਚ ਗੁਰੂ ਸਾਹਿਬਾਨ (ਗੁਰਬਾਣੀ) ਦੇ ਰਚੇ ਸ਼ਬਦਾਂ ਨੂੰ ਵੀ ਵਖੋ-ਵੱਖ ਛੋਟੇ-ਬੜੇ ਖਯਾਲਾਂ ਵਿਚ ਗਾਇਨ ਕੀਤਾ ਸੀ। ਜਿਨ੍ਹਾਂ ਸ਼ਬਦ ਰੀਤਾਂ (ਟਿਯੂਨਾਂ) ਨੂੰ ਪੰ: ਵਿਨਾਯਕ ਰਾਵ 'ਪਟਵਰਧਨ' ਨੇ ਆਪਣੇ 'ਰਾਗ ਵਿਗਯਾਨ' ਸੰਗੀਤਾਂ ਦੇ ਸੱਤ ਭਾਗਾਂ ਵਿਚ ਤਾਲ-ਬੱਧ ਸੁਰ ਲਿਪੀ ਵਿਚ ਲਿਖਿਆ ਹੈ। ਸੋ, ਖਯਾਲ, ਟੱਪਾ, ਠੁਮਰੀ, ਕੱਵਾਲੀ, ਕਜਰੀ, ਚੇਤੀ, ਆਦਿ 'ਸ਼ਾਸਤ੍ਰੀ-ਸੰਗੀਤ' ਅਤੇ 'ਲੋਕ-ਸੰਗੀਤ' ਦੀਆਂ ਦੋਹਾਂ ਪ੍ਰਣਾਲੀਆਂ ਵਿਚ ਭਗਤੀ-ਸੰਗੀਤ ਲਗਾਤਾਰ ਚਲਿਆ ਆ ਰਿਹਾ ਹੈ।

# ਗੁਰਮਤਿ-ਸੰਗੀਤ

ਗੁਰਮਤਿ ਸੰਗੀਤ ਦਾ ਭਾਵ ਹੈ – ਗੁਰੂ ਦੇ ਬਤਾਏ ਨਿਯਮ ਅਨੁਸਾਰ ਗੁਰਬਾਣੀ ਨੂੰ ਗਾਇਨ ਕਰਨਾ ਜਾਂ ਇਵੇਂ ਕਹਿ ਲਵੋ ਕਿ ਉਸ ਪਰੀਪੂਰਨ ਪ੍ਰਮਾਤਮਾ ਦੇ ਗੁਣਾਂ ਨੂੰ ਗਾਇਨ ਕਰਦੇ ਹੋਏ ਬ੍ਰਹਮ ਰੂਪੀ ਨਾਦ ਵਿਚ ਲਿਵ-ਲੀਣ ਹੋਣ ਦਾ ਨਾਮ ਹੀ ਗੁਰਮਤਿ ਸੰਗੀਤ ਹੈ।

ਗੁਰਮਤਿ ਸੰਗੀਤ ਜਾਂ ਗੁਰਬਾਣੀ ਕੀਰਤਨ ਦਾ ਆਰੰਭ ਕਾਲ ਅਸਾਂ ਨੂੰ ਉਦੋਂ ਤੋਂ ਮੰਨਣਾ ਪਵੇਗਾ, ਜਦੋਂ ਆਪ ਜੀ ਭਾਈ ਮਰਦਾਨੇ ਨੂੰ ਸਾਥ ਲੈ ਕੇ ਜਗਤ ਜਲੰਦੇ ਨੂੰ ਠਾਰਨ ਲਈ ਪੰਜਾਬ ਤੋਂ ਪੂਰਬ ਵਲ ਗਏ। ਜਨਮ ਸਾਖੀ ਵਿਚ ਥਾਂ ਥਾਂ ਇਸ ਗੱਲ ਦਾ ਜ਼ਿਕਰ ਆਉਂਦਾ ਹੈ ਕਿ "ਮਰਦਾਨਿਆ ਰਬਾਬ ਵਜਾ, ਬਾਣੀ ਆਈ।" ਭਾਈ ਮਰਦਾਨਾ ਰਬਾਬ ਵਜਾਉਂਦਾ ਹੈ ਅਤੇ ਗੁਰੂ ਸਾਹਿਬ ਇਲਾਹੀ ਬਾਣੀ ਦਾ ਗਾਇਨ (ਕੀਰਤਨ) ਕਰਦੇ ਹਨ। ਇਥੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਭਾਈ ਮਰਦਾਨਾ ਉਸੇ ਰਾਗ ਦੇ ਸੁਰ ਰਬਾਬ ਤੇ ਵਜਾਉਂਦਾ ਸੀ, ਜਿਸ ਰਾਗ ਬਾਰੇ ਗੁਰੂ ਜੀ ਹੁਕਮ ਕਰਦੇ ਸਨ।

ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਉਚਾਰਣ ਕੀਤੀ ਬਾਣੀ ਨੂੰ ਨਾਲੋਂ-ਨਾਲ ਪੋਥੀ (ਕਿਤਾਬ) ਵਿਚ ਲਿਖਦੇ ਵੀ ਸਨ। ਜਿਹੜੀ ਬਾਣੀ ਆਪ ਜੀ ਨੇ ਰਾਗਾਂ ਵਿਚ ਗਾਇਨ ਕੀਤੀ, ਉਹ ਆਦਿ ਗ੍ਰੰਥ ਵਿਚ ਦਰਜ ਹੈ। ਜਗਤ ਫੇਰੀ ਤੋਂ ਬਾਦ ਜਦੋਂ ਆਪ ਜੀ ਪ੍ਰਵਾਰ ਸਹਿਤ ਕਰਤਾਰਪੁਰ ਆ ਵਸੇ, ਤਾਂ ਸਵੇਰੇ-ਸ਼ਾਮ ਕੀਰਤਨ ਕਰਨ ਦੀ ਮਰਯਾਦਾ ਚਾਲੂ ਕੀਤੀ ਗਈ। ਗੁਰੂ ਨਾਨਕ ਦੇਵ ਜੀ ਦੇ ਜੋਤੀ-ਜੋਤ ਸਮਾਉਣ ਤੋਂ ਬਾਦ ਇਹੋ ਮਰਯਾਦਾ ਖਡੂਰ ਸਾਹਿਬ ਅਤੇ ਖਡੂਰੋਂ ਗੋਇੰਦਵਾਲ ਭੀ ਜਾਰੀ ਰਹੀ।

ਸ੍ਰੀ ਗੁਰੂ ਅਮਰਦਾਸ ਜੀ ਨੇ ਜਿੱਥੇ ਊਚ-ਨੀਚ, ਜਾਤ-ਪਾਤ ਤੇ ਸਤੀ ਪ੍ਰਥਾ ਵਰਗੀਆਂ ਕੁਰੀਤੀਆਂ ਨੂੰ ਹਟਾਇਆ ਉਥੇ ਆਪ ਨੇ ਗੁਰਮਤਿ ਪ੍ਰਚਾਰ ਹਿਤ ਵਖੋ-ਵਖ ਸੂਬਿਆਂ ਵਿਚ ੨੨ ਮੰਜੇ (ਪ੍ਰਚਾਰਕ) ਨੀਅਤ ਕੀਤੇ ਅਤੇ ਸੰਗੀਤ ਵਿਦਿਆ ਦੇ ਖੇਤਰ ਨੂੰ ਵੀ ਵਧਾਇਆ। ਭਾਵ, ਆਪ ਜੀ ਨੇ ਭਾਈ ਮਰਦਾਨੇ ਦੀ ਸੰਤਾਨ ਤੋਂ ਇਲਾਵਾ ਰਾਇ ਕੀ ਤਲਵੰਡੀ (ਘਰਾਣੇ) ਦੇ ਪ੍ਰਸਿੱਧ ਧਰੂਪਦੀਏ ਸਤਾ-ਬਲਵੰਡ (ਰਬਾਬੀ) ਨੂੰ ਆਪਣੇ ਪਾਸ (ਗੁਰੂ ਘਰ) ਕੀਰਤਨ ਕਰਨ ਲਈ ਨੀਅਤ ਕੀਤਾ। ਭਾਈ ਬਲਵੰਡ ਜਿਥੇ ਇਕ ਚੰਗਾ ਕਵੀ ਸੀ ਉਥੇ ਉਹ ਉੱਚ-ਕੋਟੀ ਦਾ ਗਾਇਕ-ਵਾਦਕ ਵੀ ਸੀ। ਇਸ ਨੂੰ ਰਾਇ (ਰਾਇ ਸਾਹਿਬ) ਦੀ ਉਪਾਧੀ ਗੁਰੂ ਘਰ ਤੋਂ ਹੀ ਪ੍ਰਾਪਤ ਹੋਈ ਸੀ। ਸੋ, ਐਸੇ ਮਹਾਨ ਵਿਦਵਾਨ ਗਾਇਕ-ਵਾਦਕਾਂ ਦੇ ਮੇਲ-ਮਿਲਾਪ ਤੋਂ ਗੁਰੂ ਰਾਮਦਾਸ ਜੀ ਨੇ ਹੋਰ ਨਵੇਂ ਰਾਗਾਂ ਵਿਚ ਬਾਣੀ ਉਚਾਰਣ ਕੀਤੀ ਅਤੇ ਗੁਰੂ ਅਰਜਨ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਵਰਤੇ ੧੯ ਰਾਗਾਂ ਤੋਂ ਇਲਾਵਾ ੧੧ ਨਵੇਂ ਰਾਗਾਂ ਵਿਚ ਬਾਣੀ ਨੂੰ ਗਾਇਨ ਕੀਤਾ। ਭਾਵ, ਗੁਰੂ ਨਾਨਕ ਦੇਵ ਜੀ ਨੇ ੧੯, ਗੁਰੂ ਅਮਰਦਾਸ ਜੀ ਨੇ ੧੭, ਗੁਰੂ ਰਾਮਦਾਸ ਜੀ ਨੇ ੨੯ ਅਤੇ ਗੁਰੂ ਅਰਜਨ ਦੇਵ ਜੀ ਨੇ ੩੦ ਰਾਗਾਂ ਵਿਚ ਬਾਣੀ ਉਚਾਰਣ ਕੀਤੀ। ਉਪ੍ਰੋਕਤ ਰਾਗਾਂ ਵਿਚ ਲਿਖੀ ਬਾਣੀ ਦਾ ਰਾਗੀ-ਰਬਾਬੀ ਨਿੱਤ ਗਾਇਨ (ਕੀਰਤਨ) ਕਰਦੇ ਸਨ।

ਸਿੱਖ ਇਤਿਹਾਸ ਵਿਚ ਇਸ ਗੱਲ ਦਾ ਜ਼ਿਕਰ ਹੈ ਕਿ ਗੁਰੂ ਅਰਜਨ ਦੇਵ ਜੀ ਦੇ ਸਮੇਂ ਜਦੋਂ ਸੱਤਾ-ਬਲਵੰਡ ਕੀਰਤਨ ਕਰਨ ਤੋਂ ਇਨਕਾਰੀ ਹੋ ਗਏ ਤਾਂ ਗੁਰੂ ਸਾਹਿਬ ਨੇ ਸਿੱਖਾਂ ਨੂੰ ਕੀਰਤਨ ਕਰਨ ਲਈ ਕਿਹਾ। ਅਗੋਂ ਸਿੱਖਾਂ ਨੇ ਬੇਨਤੀ ਕੀਤੀ ਕਿ "ਮਹਾਰਾਜ ਅਸਾਂ ਨੂੰ ਤਾਂ ਸਾਜ਼ ਫੜਨੇ ਵੀ ਨਹੀਂ ਆਉਂਦੇ, ਕੀਰਤਨ ਕਿਵੇਂ ਕਰਾਂਗੇ।" ਫਿਰ ਲਿਖਿਆ ਹੈ ਕਿ ਕਿ "ਗੁਰੂ ਸਾਹਿਬ ਨੇ ਸਿੱਖਾਂ ਨੂੰ ਰਬਾਬ, ਸਰੰਦਾ ਆਦਿ ਸਾਜ਼ ਦੇ ਕੇ ਕਿਹਾ ਵਜਾਓ", ਤਾਂ ਕਹਿੰਦੇ ਹਨ ਕਿ ਸਾਜ਼ਾਂ ਵਿਚੋਂ ਰਾਗਾਂ ਦੇ ਸੁਰ ਵੱਜਣ ਲੱਗ ਪਏ ਅਤੇ ਇਲਾਹੀ ਬਾਣੀ ਦਾ ਕੀਰਤਨ ਹੋਇਆ।

ਉਪ੍ਰੋਕਤ ਲਿਖੀ ਇਤਿਹਾਸਕ ਵਾਰਤਾ ਮੰਨਣ ਯੋਗ ਨਹੀਂ। ਅਸਲੀਅਤ ਇਹ ਹੈ ਕਿ ਗੁਰੂ ਅਮਰਦਾਸ ਜੀ ਦੇ ਸਮੇਂ ਤੋਂ ਹੀ ਸਿੱਖਾਂ ਵਿਚ ਸੰਗੀਤ (ਕੀਰਤਨ) ਸਿੱਖਣ ਦਾ ਸ਼ੌਕ ਸ਼ੁਰੂ ਹੋ ਗਿਆ ਸੀ ਅਤੇ ਗੁਰੂ ਅਰਜਨ ਦੇਵ ਜੀ ਦੇ ਸਮੇਂ ਤਾਂ ਕਈ ਗੁਰੂ ਕੇ ਸਿੱਖ ਕੀਰਤਨ ਕਰਦੇ ਵੀ ਸਨ। ਪਰ 'ਆਸਾ ਦੀ ਵਾਰ' ਦੀ ਚੌਂਕੀ ਸੱਤਾ-ਬਲਵੰਡ ਹੀ ਕਰਦੇ ਸਨ। ਇਸੇ ਲਈ ਉਨ੍ਹਾਂ ਨੂੰ ਇਹ ਭੁਲੇਖਾ ਸੀ ਕਿ ਸਾਡੇ ਬਗੈਰ 'ਆਸਾ ਦੀ ਵਾਰ' ਦਾ ਕੀਰਤਨ ਸਿੱਖਾਂ ਤੋਂ ਹੋਣਾ ਨਹੀਂ ਅਤੇ ਗੁਰੂ ਸਾਡੇ ਤਰਲੇ ਕਰੇਗਾ। ਪਰ ਉਨ੍ਹਾਂ ਦਾ ਇਹ ਭੁਲੇਖਾ ਉਦੋਂ ਦੂਰ ਹੋ ਗਿਆ ਜਦੋਂ ਸਿੱਖ ਮਿਲ ਕੇ ਆਸਾ ਦੀ ਵਾਰ ਦੀ ਚੌਂਕੀ ਭੀ ਕਰਨ ਲਗ ਪਏ ਅਤੇ ਉਨ੍ਹਾਂ ਨੂੰ ਕਿਸੇ ਮੂੰਹ ਨਾ ਲਾਇਆ।

ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਅਰਜਨ ਦੇਵ ਜੀ ਤਕ ਭਾਵੇਂ ਗੁਰੂ ਘਰ ਦੇ ਮੁਖੀ ਕੀਰਤਨੀਏਂ ਰਬਾਬੀ ਹੀ ਰਹੇ, ਪਰ 'ਸੱਤੇ-ਬਲਵੰਡ' ਦੀ ਇਸ ਘਟਨਾ ਤੋਂ ਬਾਦ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਗੋਂ ਲਈ ਬਾਕਾਇਦਾ ਕੀਰਤਨ ਸਿੱਖਣ ਵਾਲੇ ਸਿੱਖ ਬੱਚਿਆਂ ਨੂੰ ਗੁਰਮਤਿ ਸੰਗੀਤ ਦੀ ਸਿਖਿਆ ਦੇਣੀ ਆਰੰਭ ਕਰਵਾਈ। ਭਾਵ, ਆਪ ਜੀ ਨੇ ਸ੍ਰੀ ਅੰਮ੍ਰਿਤਸਰ ਵਿਖੇ 'ਕੀਰਤਨ ਦੀ ਟਕਸਾਲ' ਕਾਇਮ ਕੀਤੀ। ਇੰਜ ਦਸਾਂ ਗੁਰੂ ਸਾਹਿਬਾਨਾਂ ਤੋਂ ਬਾਦ ਵੀ ਕੀਰਤਨ ਸਿੱਖਣ-ਸਿਖਾਉਣ ਦੀ ਮਰਯਾਦਾ ਅਜੇ ਤਕ ਸਿੱਖਾਂ ਵਿਚ ਚਲੀ ਆ ਰਹੀ ਹੈ।

# ਸ਼ਾਸਤ੍ਰੀ ਸੰਗੀਤ ਅਤੇ ਗੁਰਮਤਿ ਸੰਗੀਤ

ਸ਼ਾਸਤ੍ਰੀ ਸੰਗੀਤ ਤੇ ਗੁਰਮਤਿ ਸੰਗੀਤ ਦੀ ਸਮਾਨਤਾ ਅਤੇ ਭਿੰਨਤਾ ਸੰਬੰਧੀ ਲਿਖਣਾ ਭੀ ਜ਼ਰੂਰੀ ਹੈ। ਕਿਉਂਕਿ ਸਿੱਖ ਪੰਥ ਦੇ ਕੁਝ ਪ੍ਰਸਿੱਧ ਵਿਦਵਾਨਾਂ ਨੇ ਗੁਰਮਤਿ ਸੰਗੀਤ ਨੂੰ ਇਕ ਵੱਖਰੀ ਪੱਧਤੀ ਦਾ ਸੰਗੀਤ ਮੰਨਿਆ ਹੈ। ਜਿਵੇਂ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਾਲੀ 'ਰਾਗ ਮਾਲਾ' ਹੋਰ ਸਾਰੇ ਸੰਗੀਤਕ ਮਤਾਂ ਤੋਂ ਭਿੰਨ ਅਰ ਇਸ ਗੱਲ ਦੀ ਸੂਚਕ ਹੈ, ਕਿ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਗੀਤਕ ਮਤ ਦੂਸਰੇ ਮਤਾਂ ਤੋਂ ਭਿੰਨ ਹੈ।" ਮੇਰੇ ਖਿਆਲ ਅਨੁਸਾਰ ਕਿਸੇ ਵਿਦਵਾਨ ਵਲੋਂ ਇੰਞ ਲਿਖਣਾ ਸੰਗੀਤ ਵਿਦਿਆ ਤੋਂ ਅਣਜਾਣ ਹੋਣ ਦਾ ਹੀ ਸੂਚਕ ਹੈ।

ਗੁਰਮਤਿ ਸੰਗੀਤ ਸਾਗਰ ਦੇ ਪਹਿਲੇ ਭਾਗ ਦੇ ਸ਼ੁਰੂ ਵਿਚ ਅਸਾਂ ਲਿਖਿਆ ਹੈ ਕਿ ਭਾਰਤ ਵਰਸ਼ ਵਿਚ ਸਿਰਫ ਦੋ ਸੰਗੀਤ ਪ੍ਰਣਾਲੀਆਂ ਪ੍ਰਸਿੱਧ ਹਨ :—

(੧) ਕਰਣਾਟਕੀ, (੨) ਹਿੰਦੁਸਤਾਨੀ।

ਕਰਣਾਟਕੀ ਸੰਗੀਤ ਪ੍ਰਣਾਲੀ ਨੂੰ ਦੱਖਣੀ ਸੰਗੀਤ ਪੱਧਤੀ ਭੀ ਕਹਿੰਦੇ ਹਨ। ਇਹ ਮਦਰਾਸ, ਮੈਸੂਰ ਅਤੇ ਆਂਧਰ ਪ੍ਰਦੇਸ਼ ਵਿਚ ਹੀ ਪ੍ਰਚਲਿਤ ਹੈ।

ਹਿੰਦੁਸਤਾਨੀ ਸੰਗੀਤ ਪ੍ਰਣਾਲੀ ਨੂੰ ਉੱਤਰੀ ਭਾਰਤੀ ਸੰਗੀਤ ਪੱਧਤੀ ਭੀ ਆਖਦੇ ਹਨ। ਇਹ ਮਦਰਾਸ, ਮੈਸੂਰ ਤੇ ਆਂਧਰ ਪ੍ਰਦੇਸ਼ ਨੂੰ ਛੱਡ ਕੇ ਬਾਕੀ ਸਾਰੇ ਭਾਰਤ ਵਿਚ ਪ੍ਰਚਲਿਤ ਹੈ।

ਹਿੰਦੁਸਤਾਨੀ ਗਵਈਆਂ ਦੇ ਅਨੁਸਾਰ ਸਾਡੇ ਰਾਗੀ-ਰਬਾਬੀ (ਕੀਰਤਨੀਏ) ਜਿਨ੍ਹਾਂ ਰਾਗਾਂ ਵਿਚ ਗੁਰੂ ਸਾਹਿਬਾਨਾਂ ਦੇ ਸਮੇਂ ਤੋਂ ਕੀਰਤਨ ਕਰਦੇ ਆ ਰਹੇ ਹਨ ਉਸੇ ਨੂੰ ਉੱਤਰੀ ਭਾਰਤੀ ਸੰਗੀਤ ਪੱਧਤੀ ਆਖਦੇ ਹਨ। ਇਸ ਲਈ ਗੁਰਮਤਿ ਸੰਗੀਤ ਸਿੱਖਣ ਵਾਲੇ ਪ੍ਰੇਮੀ ਸੱਜਣਾਂ ਦੀ ਗਿਆਤ ਅਤੇ ਲਾਭ ਹਿਤ ਸ਼ਾਸਤ੍ਰੀ ਸੰਗੀਤ ਤੇ ਗੁਰਮਤਿ ਸੰਗੀਤ ਦਾ ਪਰਸਪਰ ਮੇਲ ਤੇ ਭਿੰਨਤਾ ਸੰਬੰਧੀ ਵਿਚਾਰ ਹੇਠਾਂ ਲਿਖਦੇ ਹਾਂ :—

੧. ਸ਼ਾਸਤ੍ਰੀ ਸੰਗੀਤ ਤੇ ਗੁਰਮਤਿ ਸੰਗੀਤ ਦੀ ਸ਼ਾਸਤ੍ਰੀ ਪੱਧਤੀ ਤਾਂ ਇਕੋ ਹੈ, ਪਰ ਇਨ੍ਹਾਂ ਦੀਆਂ ਗਾਇਨ ਸ਼ੈਲੀਆਂ ਭਿੰਨ-ਭਿੰਨ ਹਨ। ਜਿਵੇਂ—ਹਿੰਦੁਸਤਾਨੀ ਗਾਇਕ-ਵਾਦਕ ਰਾਗ ਭੈਰਉ, ਆਸਾਵਰੀ ਆਪਣੇ ਰਾਗਾਂ ਦਾ ਆਲਾਪ ਕਰਦੇ ਹੋਏ ਤਾਨ-ਪਲਟੇ ਲਾਉਂਦੇ ਹਨ, ਉਸੇ ਤਰ੍ਹਾਂ ਰਾਗੀ ਸਿੰਘ ਭੀ ਆਲਾਪ ਬੋਲਤਾਨ ਅਤੇ ਤਾਨ-ਪਲਟੇ ਸ਼ਬਦ ਗਾਇਨ ਕਰਨ ਵੇਲੇ ਲਾਉਂਦੇ ਹਨ। ਇਸੇ ਤਰ੍ਹਾਂ ਜਿਹੜੇ ਤਾਲ ਹਿੰਦੁਸਤਾਨੀ ਤਬਲੇ ਤੇ ਵਜਾਉਂਦੇ ਹਨ, ਉਸੇ ਤਰ੍ਹਾਂ ਸਾਡੇ ਰਾਗੀ ਸਿੰਘ ਵੀ ਜੋੜੀ ਉਤੇ ਉਹੀ ਤਾਲ ਵਜਾਉਂਦੇ ਹਨ। ਇਹ ਸਾਡੀ ਤੇ ਉਨ੍ਹਾਂ ਦੀ ਸਮਾਨਤਾ ਹੈ।

੨, ਹਿੰਦੁਸਤਾਨੀ ਗਾਇਕ ਧਰੁਪਦ ਆਰੰਭ ਕਰਨ ਤੋਂ ਪਹਿਲਾਂ ਦਸ-ਪੰਦਰਾਂ ਮਿੰਟ 'ਨੋਮ ਤੋਮ ਤਾਂਨਾ ਨਾਨਾ' ਰਾਹੀਂ ਆਲਾਪ ਕਰਦਾ ਹੋਇਆ ਰਾਗ ਦੇ ਸਰੂਪ ਨੂੰ ਪ੍ਰਗਟ ਕਰਦਾ ਹੈ। ਉਸ ਤੋਂ ਬਾਦ ਧਰੁਪਦ ਦੀ ਅਸਥਾਈ, ਅੰਤਰਾ, ਸੰਚਾਰੀ ਤੇ ਆਭੋਗ ਗਾਉਂਦਾ ਹੈ। ਫਿਰ

ਦੂਗੁਨ, ਤਿਗੁਨ, ਆੜ-ਕੁਆੜ ਦੀ ਲਯ ਵਿਖਾਉਂਦਾ ਅਤੇ ਵਖੋ-ਵਖ ਰੂਪਾਂ ਵਿਚ ਤਿਹਾਈ ਲਾ ਕੇ ਮੁਕਾਅ ਕਰਦਾ ਹੈ। ਪਰ ਰਾਗੀ ਸਿੰਘ ਪਹਿਲਾਂ 'ਡੰਡੌਤ ਬੰਦਨਾ' ਕਰਦਾ ਹੈ। ਫਿਰ ਧਰੂਪਦ-ਧਮਾਰ ਜਾਂ ਕਿਸੇ ਵੱਡੇ ਤਾਲ ਵਿਚ ਸ਼ਬਦ-ਗਾਇਨ ਕਰਦਾ ਹੈ। ਭਾਵੇਂ ਉਹ ਦੂਗੁਨ ਤਿਗੁਨ ਆਦਿ ਲਯ ਵਿਖਾ ਕੇ ਤਿਹਾਈ ਵੀ ਲਾਉਂਦਾ ਹੈ। ਪਰ ਉਸ ਦਾ ਨਿਸ਼ਾਨਾ ਸ਼ਬਦ (ਗੁਰਬਾਣੀ) ਦੇ ਭਾਵ ਨੂੰ ਪ੍ਰਗਟ ਕਰਨਾ ਹੁੰਦਾ ਹੈ। ਇਹੋ ਇਨ੍ਹਾਂ ਵਿਚ ਅੰਤਰ ਹੈ। ਉਂਜ ਇਸ ਗਾਇਕੀ ਵਿਚ ਗਾਇਕ ਦੀ ਪਰਖ ਹੁੰਦੀ ਹੈ। ਭਾਵ, ਵਿਦਵਾਨ ਸਰੋਤਾਂ ਨੇ ਇਹੋ ਵੇਖਣਾ ਹੁੰਦਾ ਹੈ ਕਿ ਗਾਉਣ ਵਾਲਾ ਸੁਰ-ਤਾਲ ਵਿਚ ਕਿੰਨਾ ਕੁ ਪਰਪੱਕ ਹੈ। ਭਾਰਤੀ ਸੰਗੀਤ ਵਿਚ ਇਹ ਬਹੁਤ ਗੰਭੀਰ ਤੇ ਪੁਰਾਤਨ ਗਾਇਕੀ ਮੰਨੀ ਗਈ ਹੈ।

ੲ. ਹਿੰ: ਗਾਇਕ ਜਦੋਂ 'ਵਡਾ ਖਯਾਲ' ਗਾਇਨ ਕਰਦਾ ਹੈ ਤਾਂ ਉਹ ਦੋ-ਤਿੰਨ ਤੁਕਾਂ ਦੀ ਕਿਸੇ ਬੰਦਿਸ਼ ਨੂੰ ਇਕਤਾਲਾ, ਤਿੰਨਤਾਲ ਜਾਂ ਆੜਾਚੌਤਾਲਾ ਇਤਿਆਦਿ 'ਵਿਲੰਬਿਤ ਲਯ' ਦੇ ਠੇਕੇ ਵਿਚ ਚੀਜ਼ ਸ਼ੁਰੂ ਕਰਕੇ, ਫਿਰ ਰਾਗ ਦੇ ਨਿਯਮਾਂ ਦੀ ਪਾਲਨਾ ਕਰਦਾ ਹੋਇਆ ਆਪਣੇ ਵਿਚਾਰ ਜਾਂ ਕਲਪਨਾ ਦੁਆਰਾ ਭਿੰਨ ਭਿੰਨ ਪ੍ਰਕਾਰ ਦੇ ਅਲੰਕਾਰ, ਤਾਨਾ, ਪਲਟੇ ਲਾਉਂਦਾ ਅਤੇ ਬਾਰ-ਬਾਰ ਗੁਰ (ਸਮ) ਦਿਖਾਉਂਦਾ ਹੈ। ਇੰਜ ਗਾਇਕ ਨਵੇਂ ਤੋਂ ਨਵਾਂ ਖਯਾਲ ਦੇ ਕੇ ਰਾਗ ਦੇ ਸਰੂਪ ਨੂੰ ਪ੍ਰਗਟ ਕਰਦਾ ਹੈ। ਭਾਵ ਸੁਰ-ਤਾਲ ਵਿਚ ਰਾਗ ਦੇ ਭਿੰਨ ਭਿੰਨ ਅਲੰਕਾਰਾਂ ਦੁਆਰਾ ਸ੍ਰੋਤਾਂ ਨੂੰ ਰਸ-ਮਗਨ ਕਰਨਾ ਹੀ ਉਸ ਦਾ ਮੁਖ ਨਿਸ਼ਾਨਾ ਹੁੰਦਾ ਹੈ। ਪਰ ਗੁਰੂ ਕਾ ਕੀਰਤਨੀਆਂ (ਰਾਗੀ ਸਿੰਘ) ਇਸ 'ਖਯਾਲ-ਗਾਇਕੀ' ਨੂੰ ਦੂਜੇ ਰੂਪ ਵਿਚ ਪ੍ਰਗਟ ਕਰਦਾ ਹੈ। ਭਾਵ, ਉਹ ਕੀਰਤਨ ਆਰੰਭ ਕਰਨ ਸਮੇਂ ਆਪਣੀ ਮਨੋ-ਬਿਰਤੀ ਨੂੰ ਇਕਾਗਰ ਕਰਨ ਲਈ ਇਕਤਾਲਾ, ਤਿੰਨਤਾਲ (ਪੰਜਾਬੀ ਠੇਕਾ) ਆੜਾ, ਜਾਂ ਧਮਾਰ ਆਦਿ ਤਾਲ-ਠੇਕੇ ਵਿਚ 'ਡੰਡੌਤ ਬੰਦਨਾ' ਸ਼ੁਰੂ ਕਰਦਾ ਹੈ। ਇਹ ਜ਼ਰੂਰੀ ਨਹੀਂ ਕੇ 'ਡੰਡੌਤ ਬੰਦਨਾ' ਦੇ ਸਲੋਕ ਨੂੰ ਹੀ ਕਹਿਣਾ ਹੈ, ਗੁਰਬਾਣੀ ਵਿਚੋਂ ਚਰਨ-ਬੰਦਨਾ ਦਾ ਕੋਈ ਵੀ ਸਲੋਕ ਲਿਆ ਜਾ ਸਕਦਾ ਹੈ। ਪੰਥ ਪ੍ਰਸਿੱਧ ਭਾ: ਸਾ: ਭਾਈ ਸਮੁੰਦ ਸਿੰਘ ਜੀ ਰਾਗੀ 'ਡੰਡੌਤ ਬੰਦਨਾ' ਕਰਨ ਸਮੇਂ ਅਕਸਰ "ਸਿਰ ਮਸਤਕ ਰਖ੍ਯਾ ਪਾਰਬ੍ਰਹਮਿ" ਦੇ ਸਲੋਕ ਨੂੰ ਬਹੁਤ ਹੀ ਸੁੰਦਰ ਢੰਗ ਨਾਲ ਗਾਉਂਦੇ ਸਨ। ਭਾਵ, ਕਿ ਸੁਰ-ਤਾਲ ਵਿਚ ਰਾਗ ਦਾ ਆਲਾਪ ਵੀ ਨਾਲ ਨਾਲ ਕਰੀ ਜਾਣਾ ਅਤੇ ਬੇਨਤੀ ਕਰਦੇ ਹੋਏ ਗੁਰੂ ਚਰਨਾਂ ਵਿਚ ਮਨ ਇਕਾਗਰ ਕਰਨ ਦਾ ਯਤਨ ਕਰਨਾ ਉਸ ਦਾ ਲੱਕਸ਼ ਹੁੰਦਾ ਹੈ, ਤਾਂ ਜੋ ਕੀਰਤਨ ਵਿਚ ਮਗਨ ਹੋ, ਸੰਗਤਾਂ ਨੂੰ ਗੁਰ-ਸ਼ਬਦ ਨਾਲ ਜੋੜ ਸਕੇ। ਇਸੇ ਤਰ੍ਹਾਂ ਭੈਰਵੀ, ਪੀਲੂ, ਪਹਾੜੀ, ਤਿਲੰਗ. ਕਾਫੀ ਇਤਿਆਦਿ ਰਾਗਾਂ ਵਿਚ ਰਾਗੀ ਸਿੰਘ 'ਠੁਮਰੀ ਅੰਗ' ਨਾਲ ਵੀ ਸ਼ਬਦ ਗਾਇਨ ਕਰਦੇ ਹਨ। ਇਸ ਤੋਂ ਇਲਾਵਾ ਭਾਈ ਨੰਦ ਲਾਲ ਜੀ ਦੀਆਂ ਰਚਿਤ 'ਗ਼ਜ਼ਲਾਂ' ਨੂੰ ਵੀ ਰੂਪਕ, ਪਸ਼ਤੋ, ਚੰਚਲ, ਦਾਦਰਾ ਤੇ ਕਹਿਰਾਵਾ ਤਾਲ ਵਿਚ ਬੜੇ ਸੁੰਦਰ ਤਰੀਕੇ ਨਾਲ ਗਾਉਂਦੇ ਹਨ। ਸੋ, ਉੱਤੇ ਲਿਖੇ ਅਨੁਸਾਰ ਸ਼ਾਸਤ੍ਰੀ ਸੰਗੀਤ ਤੇ ਗੁਰਮਤਿ ਸੰਗੀਤ ਦਾ ਮੁੱਢ ਤਾਂ ਇਕੋ ਹੀ ਹੈ, ਪਰ ਇਨ੍ਹਾਂ ਦੀਆਂ ਗਾਇਨ ਸ਼ੈਲੀਆਂ ਜ਼ਰੂਰ ਵਖੋ-ਵੱਖ ਹਨ।

# ਭਗਤੀ-ਸੰਗੀਤ ਤੇ ਗੁਰਮਤਿ-ਸੰਗੀਤ

ਭਗਤੀ-ਸੰਗੀਤ ਅਤੇ ਗੁਰਮਤਿ ਸੰਗੀਤ ਸੰਬੰਧੀ ਅਸਾਂ ਪਿਛੇ ਲਿਖਿਆ ਹੈ। ਇਥੇ ਸਿਰਫ ਦੋਹਾਂ ਵਿਚ ਸਮਾਨਤਾ ਅਤੇ ਭਿੰਨਤਾ ਦਾ ਵੇਰਵਾ ਦਿੰਦੇ ਹਾਂ। ਭਗਤੀ-ਸੰਗੀਤ ਤੇ ਗੁਰਮਤਿ-ਸੰਗੀਤ ਦੀਆਂ ਦੋ ਗਾਇਨ ਸ਼ੈਲੀਆਂ ਪ੍ਰਚਲਿਤ ਹਨ :

੧. ਸ਼ਾਸਤ੍ਰ-ਬੱਧ ਕੀਰਤਨ, ੨. ਭਜਨ-ਕੀਰਤਨ।

੧. ਭਾਰਤ ਦੇ ਭਗਤਜਨ (ਕੀਰਤਨੀਏ) ਜ਼ਿੱਥੇ ਤੁਲਸੀ, ਕਬੀਰ, ਸੂਰ, ਚੇਤੰਨ, ਦਾਦੂ, ਮੇਹਤਾ, ਮਲੂਕ, ਹਰਿਦਾਸ ਇਤਿਆਦਿ ਭਗਤਾਂ ਵਲੋਂ ਰਚਿਤ ਦੋਹੇ, ਪਦੇ, ਕਬਿੱਤ, ਸਵਈਏ, ਛੰਦ ਆਦਿ ਗਾਇਨ ਕਰਦੇ ਹਨ, ਉੱਥੇ ਗੁਰੂ ਕੇ ਕੀਰਤਨੀਏ (ਰਾਗੀ ਸਿੰਘ) ਕੇਵਲ ਆਦਿ ਗ੍ਰੰਥ ਦੀ ਬਾਣੀ, ਦਸਮ ਪਾਤਸ਼ਾਹ ਦੀ ਬਾਣੀ, ਭਾਈ ਗੁਰਦਾਸ ਅਤੇ ਭਾਈ ਨੰਦ ਲਾਲ ਜੀ ਦੀ ਰਚਿਤ ਬਾਣੀ ਦਾ ਹੀ ਕੀਰਤਨ ਕਰਦੇ ਹਨ। ਹਾਂ, ਉਪ੍ਰੋਕਤ ਬਾਣੀਆਂ ਧਰੁਪਦ, ਧਮਾਰ, ਤਿੰਨਤਾਲ, ਇਕਤਾਲਾ, ਸੂਲਫਾਕ ਇਤਿਆਦਿ ਤਾਲਾਂ ਅਤੇ ਭਿੰਨ ਭਿੰਨ ਰਾਗਾਂ ਦੀਆਂ ਬੰਦਿਸ਼ਾਂ (ਟਿਯੂਨਾ) ਇਕ ਸਮਾਨ ਹੁੰਦੀਆਂ ਹਨ। ਭਾਵ ਇਨ੍ਹਾਂ ਦੀ ਗਾਇਨ ਸ਼ੈਲੀ ਵਿਚ ਕੋਈ ਖਾਸ ਅੰਤਰ ਨਹੀਂ ਹੁੰਦਾ।

੨. ਭਗਤਜਨ ਆਪਣੇ ਇਸ਼ਟ ਭਗਵਾਨ ਰਾਮ, ਕ੍ਰਿਸ਼ਨ, ਸ਼ਿਵ, ਵਿਸ਼ਨੂ ਇਤਿਆਦਿ ਮੰਦਰਾਂ ਵਿਚ ਸਥਾਪਿਤ ਹੋਈਆ ਮੂਰਤੀਆਂ ਦੇ ਸਨਮੁਖ ਗਾਇਨ (ਕੀਰਤਨ) ਕਰਦੇ ਹੋਏ ਨਿਰੱਤ ਭੀ ਕਰਦੇ ਹਨ। ਪਰ ਗੁਰੂ ਘਰ ਵਿਚ ਮੂਰਤੀ ਪੂਜਾ ਪ੍ਰਵਾਨ ਨਹੀਂ ਅਤੇ ਨਿਰੱਤ ਕਰਨ ਦੀ ਭੀ ਸਖ਼ਤ ਮੁਮਾਨੀਅਤ ਹੈ। ਗੁਰਮਤ ਭਾਵੇਂ ਸਾਰੀ ਸ੍ਰਿਸ਼ਟੀ ਨੂੰ ਵਾਹਿਗੁਰੂ ਦਾ ਹੀ ਸਰੂਪ ਮੰਨਦਾ ਹੈ, ਪਰ ਉਪਾਸ਼ਨਾ ਨਿਰਗੁਣ ਦੀ ਹੀ ਕੀਤੀ ਜਾਂਦੀ ਹੈ, ਇਹੋ ਇਨ੍ਹਾਂ ਦੋਹਾਂ ਵਿਚ ਅੰਤਰ ਹੈ।

੩. ਰਾਮ-ਕ੍ਰਿਸ਼ਨ ਦੇ ਭਗਤੀਏ (ਰਾਸਧਾਰੀਏ) ਜੱਥਿਆਂ ਦੇ ਰੂਪ ਵਿਚ ਥਾਂ ਥਾਂ ਘੁੰਮ-ਫਿਰ ਕੇ ਢੋਲਕੀ, ਛੈਣਿਆ ਨਾਲ ਸਾਧਾਰਣ ਟਿਯੂਨਾ (ਲੋਕ ਧੁਨਾਂ) ਵਿਚ ਕੀਰਤਨ ਕਰਦੇ ਹਨ। ਕਿਸੇ ਸਮੇਂ ਮਸਤੀ (ਰੰਗ) ਵਿਚ ਆ ਕੇ ਹਰੇ ਰਾਮ, ਹਰੇ ਕ੍ਰਿਸ਼ਨਾ, ਦੀ ਧੁਨੀ ਭੀ ਲਾਉਂਦੇ ਹੋਏ ਗਾਇਨ ਕਰਦੇ ਹਨ। ਇਸ ਨੂੰ ਉਹ ਭਜਨ-ਕੀਰਤਨ ਕਰਨਾ ਕਹਿੰਦੇ ਹਨ। ਇਸੇ ਤਰ੍ਹਾਂ ਸਾਡੇ ਗੁਰਸਿੱਖ ਪ੍ਰੇਮੀ ਮਿਲ ਕੇ ਢੋਲਕੀ, ਛੈਣਿਆਂ, ਚੀਮਟਿਆਂ ਨਾਲ ਸਾਧਾਰਣ ਟਿਯੂਨਾ (ਲੋਕ ਧੁਨਾਂ) ਵਿਚ ਸ਼ਬਦ ਗਾਇਨ ਕਰਦੇ ਹਨ। ਇਸ ਨੂੰ ਅਸੀਂ (ਜੋਟੀਆਂ ਦੇ ਸ਼ਬਦ) ਕੀਰਤਨ ਕਰਨਾ ਕਹਿੰਦੇ ਹਾਂ। ਕਈ ਪ੍ਰੇਮੀ ਐਸੇ ਵੀ ਹੁੰਦੇ ਹਨ, ਜਿਹੜੇ ਰਾਗ-ਤਾਲ ਦੀ ਸੂਝ ਰੱਖਦੇ ਹਨ, ਉਹ ਰਾਗਾਂ ਵਿਚ ਭੀ ਚੰਗੀਆਂ ਧੁਨਾਂ ਤਿਆਰ ਕਰ ਕੇ ਗਾਉਂਦੇ ਹਨ। ਦੇਖਿਆ ਗਿਆ ਹੈ ਕਿ ਸਾਡੇ ਗੁਰਸਿੱਖ ਭਾਈ ਦੇਖਾ-ਦੇਖੀ ਜਾਂ ਉਂਜ ਹੀ ਵਾਹਿਗੁਰੂ-ਵਾਹਿਗੁਰੂ, ਦੀ ਧੁਨੀ ਲਾਉਂਦੇ ਹੋਏ ਭੀ ਕੀਰਤਨ ਕਰਦੇ ਹਨ। ਇਸ ਨੂੰ ਸਾਡੇ ਭਾਈ ਅਖੰਡ ਕੀਰਤਨ ਕਰਨਾ ਕਹਿੰਦੇ ਹਨ। ਅੱਜ-ਕਲ੍ਹ ਤਾਂ ਕਈ ਅਖੰਡ ਕੀਰਤਨੀ ਜੱਥੇ ਵੀ ਤਿਆਰ ਹੋ ਗਏ ਹਨ। ਸੋ, ਉੱਤੇ ਲਿਖੀ ਵਿਚਾਰ ਦਾ ਸਿੱਟਾ ਇਹੋ ਨਿਕਲਦਾ ਹੈ ਕਿ ਭਗਤੀ-ਸੰਗੀਤ ਤੇ ਗੁਰਮਤਿ ਸੰਗੀਤ ਵਿਚ ਨਿਰੱਤ ਕਰਨਾ ਅਤੇ ਨਾ ਕਰਨ ਦਾ ਅੰਤਰ ਜ਼ਰੂਰ ਹੈ। ਪਰ ਬਾਕੀ ਗੱਲਾਂ ਵਿਚ ਕਾਫੀ ਸਮਾਨਤਾ ਹੈ।

# ਗੁਰਮਤਿ-ਸੰਗੀਤ ਅਤੇ ਸਾਜ਼

(ਕੀਰਤਨ ਮਰਯਾਦਾ)

ਗੁਰਮਤਿ ਸੰਗੀਤ ਵਿਚ ਪ੍ਰਧਾਨਤਾ ਬਾਣੀ ਦੀ ਹੈ। ਬਾਕੀ ਰਾਗ, ਸੁਰ-ਤਾਲ ਅਤੇ ਸਾਜ਼ ਤਾਂ ਕੇਵਲ ਸ੍ਰੋਤਾਂ ਤਕ ਬਾਣੀ ਪੁਚਾਉਣ ਦਾ ਇਕ ਸਾਧਨ ਹੈ। ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਬਾਣੀ ਗਾਇਨ ਕਰਦੇ ਸਨ ਅਤੇ ਭਾਈ ਮਰਦਾਨਾ ਰਬਾਬ ਵਜਾਉਂਦਾ ਸੀ। ਰਬਾਬ ਦੀ "ਟੁਨਕ ਟੁਨਕ, ਟੁਨ, ਟੁਨ-ਟੁਨ" ਤਾਲ (ਲਯ) ਦਾ ਕੰਮ ਭੀ ਕਰਦੀ ਸੀ, ਇਸੇ ਲਈ ਗੁਰੂ ਸਾਹਿਬ ਨੂੰ ਕਦੇ ਪਖਾਵਜ (ਮ੍ਰਿਦੰਗ) ਬਜਾਉਣ ਵਾਲੇ ਦੀ ਲੋੜ ਮਹਿਸੂਸ ਨਹੀਂ ਸੀ ਹੋਈ। ਪਰ ਜਦੋਂ ਆਪ ਕਰਤਾਰਪੁਰ ਆ ਟਿਕੇ ਤਾਂ ਸਵੇਰੇ-ਸ਼ਾਮ ਕੀਰਤਨ ਵਿਚ ਰਬਾਬ ਦੇ ਨਾਲ ਮ੍ਰਿਦੰਗ ਭੀ ਬਜਾਇਆ ਜਾਂਦਾ ਸੀ। ਕੀਰਤਨ ਦਾ ਇਹੋ ਨਿਯਮ ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ ਅਤੇ ਗੁਰੂ ਰਾਮਦਾਸ ਜੀ ਦੇ ਸਮੇਂ ਤਕ ਚਲਦਾ ਰਿਹਾ। ਉਨ੍ਹਾਂ ਤੋਂ ਬਾਦ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਾਰੰਗੀ ਸਾਜ਼ ਵਿਚ ਪਰਿਵਰਤਨ ਕਰ ਕੇ 'ਸਰੰਦਾ' ਸਾਜ਼ ਬਣਾਇਆ। ਕਿਉਂਕਿ ਸਾਰੰਗੀ ਇਕ ਐਸਾ ਸਾਜ਼ ਹੈ ਜਿਸ ਦਾ ਆਵਾਜ਼ ਗਾਇਕ ਤੇ ਭੀ ਹਾਵੀ ਹੋ ਜਾਂਦਾ ਹੈ। ਭਾਵ, ਸਾਰੰਗੀ ਦੇ ਆਵਾਜ਼ ਵਿਚ ਇਤਨੀ ਕਸ਼ਿਸ਼ ਹੁੰਦੀ ਹੈ ਕਿ ਸ੍ਰੋਤਾ ਕਈ ਵੇਰ ਗਾਇਕ ਦੀ ਮਧੁਰ ਬਾਣੀ ਨੂੰ ਭੀ ਭੁਲ ਜਾਂਦਾ ਹੈ। ਗੁਰੂ ਸਾਹਿਬ ਇਸ ਬਾਰੀਕ ਤਕਨੀਕੀ ਨੂੰ ਜਾਣਦੇ ਸਨ। ਸੋ, ਆਪ ਨੇ ਹਮੇਸ਼ਾਂ ਲਈ ਸਾਰੰਗੀ ਸਾਜ਼ ਨੂੰ ਤਲਾਂਜਲੀ ਦੇ ਦਿੱਤੀ। ਇਥੇ ਇਹ ਗੱਲ ਨੋਟ ਕਰਨ ਵਾਲੀ ਹੈ ਕਿ ਅਜੇ ਤਕ ਸ੍ਰੀ ਹਰਿਮੰਦਰ (ਦਰਬਾਰ ਸਾਹਿਬ) ਵਿਖੇ ਸਾਰੰਗੀ ਨਾਲ ਕੀਰਤਨ ਕਰਨ ਦੀ ਕਿਸੇ ਨੂੰ ਇਜਾਜ਼ਤ ਨਹੀਂ। ਗੁਰੂ ਅਰਜਨ ਦੇਵ ਜੀ ਆਪ 'ਸਰੰਦਾ' ਵਜਾ ਕੇ ਕੀਰਤਨ ਕਰਦੇ ਸਨ ਅਤੇ ਅਗੋਂ ਰਬਾਬ ਦੇ ਨਾਲ ਸਰੰਦਾ ਵਜਾ ਕੇ ਕੀਰਤਨ ਕਰਨ ਦੀ ਪਰਿਪਾਟੀ ਆਪ ਨੇ ਚਲਾਈ। ਸਰੰਦਾ ਗੁਰੂ ਘਰ ਦਾ ਸਾਜ਼ ਹੈ, ਇਸ ਦਾ ਆਵਾਜ਼ ਬਹੁਤ ਬਿਲੰਦ ਅਤੇ ਗੰਭੀਰ ਹੁੰਦਾ ਹੈ। ਦਾਸ ਭੀ ਕਈ ਸਾਲ ਆਪਣੇ ਪੂਜ ਉਸਤਾਦ ਗਿਆਨੀ ਹਰਦਿੱਤ ਸਿੰਘ ਜੀ ਨਾਲ ਕੀਰਤਨ ਵਿਚ ਸਰੰਦਾ ਬਜਾਉਣ ਦੀ ਸੇਵਾ ਕਰਦਾ ਰਿਹਾ ਹੈ।

ਪਿਛੇ ਅਸਾਂ ਲਿਖਿਆ ਹੈ ਕਿ ਸੋਲ੍ਹਵੀਂ ਸਦੀ ਤੋਂ ਬਾਦ ਉਤਰੀ ਭਾਰਤੀ ਸੰਗੀਤ ਪੱਧਤੀ ਵਿਚ ਕੁਝ ਖਾਸ ਪਰਿਵਰਤਨ ਹੋਏ। ਜਿਵੇਂ—ਪੁਰਾਤਨ ਰਾਗ-ਵਰਗ (ਰਾਗ-ਰਾਗਣੀ) ਦੀ ਥਾਂ ਠਾਟ ਪੱਧਤੀ ਕਾਯਮ ਕੀਤੀ ਗਈ ਅਤੇ ਧਰੁਪਦ-ਧਮਾਰ ਦੀ ਗਾਇਨ ਸ਼ੈਲੀ ਦੀ ਥਾਂ ਖਯਾਲ, ਟੱਪਾ, ਠੁਮਰੀ ਤੇ ਗ਼ਜ਼ਲ ਨੇ ਲੈ ਲਈ। ਇਸੇ ਤਰ੍ਹਾਂ ਮ੍ਰਿਦੰਗ ਤੋਂ ਤਬਲਾ (ਜੋੜੀ) ਵੀਣਾ ਤੋਂ ਸਿਤਾਰ, ਰਬਾਬ ਤੋਂ ਸਰੋਦ ਅਤੇ ਸਾਰੰਗੀ ਤੋਂ ਸਰੰਦਾ ਦਿਲਰੁਬਾ (ਤਾਊਸ) ਇਤਿਆਦਿ ਤੰਤੀ ਸਾਜ਼ ਬਣਾਏ ਗਏ। ਇਸ ਦਾ ਅਸਰ ਗੁਰਮਤਿ ਸੰਗੀਤ ਦੀ ਗਾਇਕੀ ਤੇ ਵੀ ਪਇਆ। ਭਾਵ, ਗੁਰੂ ਘਰ (ਗੁਰਦੁਆਰਿਆਂ) ਵਿਚ ਜਿੱਥੇ ਪਹਿਲਾਂ 'ਰਬਾਬ' ਤੇ 'ਸਰੰਦੇ' ਨਾਲ ਕੀਰਤਨ ਹੁੰਦਾ ਸੀ, ਉੱਥੇ ਸਿਤਾਰ ਅਤੇ ਤਾਊਸ (ਦਿਲਰੁਬਾ) ਭੀ ਕੀਰਤਨ ਵਿਚ ਸ਼ਾਮਲ ਹੋ ਗਏ ਅਤੇ ਮ੍ਰਿਦੰਗ ਦੀ ਥਾਂ ਜੋੜੀ (ਤਬਲਾ) ਦੀ ਥਾਪ ਲਗਣੀ ਅਰੰਭ ਹੋ ਗਈ। ਪਰ ਕੀਰਤਨ ਸ਼ੈਲੀ ਵਿਚ ਕੋਈ ਖਾਸ ਪਰਿਵਰਤਨ ਅਜੇ ਨਹੀਂ ਸੀ ਹੋਇਆ। ਇਹੋ ਮਰਯਾਦਾ ਇਤਿਹਾਸਕ ਗੁਰਦੁਆਰਿਆਂ ਅਤੇ ਖਾਸ ਤੌਰ ਤੇ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ ਵਿਖੇ ਉਨੀਸਵੀਂ ਸਦੀ ਦੇ ਅਖੀਰ ਤਕ ਕਾਯਮ ਰਹੀ।

# ਗੁਰਮਤਿ-ਸੰਗੀਤ ਦੀ ਅਧੋਗਤੀ

ਗੁਰਮਤਿ ਸੰਗੀਤ ਦੀ ਅਧੋਗਤਿ (ਪਤਨ) ਦਾ ਪਹਿਲਾ ਕਾਰਣ ਹੈ, ਸਾਡੀਆਂ ਪ੍ਰਬੰਧਕ ਕਮੇਟੀਆਂ ਤੇ ਸਭਾ ਸੁਸਾਇਟੀਆਂ ਅਤੇ ਦੂਜਾ ਹੈ ਤੰਤੀ ਸਾਜ਼ਾਂ ਦੀ ਥਾਂ ਹਾਰਮੋਨੀਅਮ (ਵਾਜੇ) ਨਾਲ ਕੀਰਤਨ ਕਰਨਾ।

ਗੁਰਦੁਆਰਿਆਂ ਦਾ ਪ੍ਰਬੰਧ ਜਦੋਂ ਤਕ ਮਹੰਤਾਂ ਦੇ ਹੱਥ ਵਿਚ ਰਿਹਾ, ਉਦੋਂ ਤਕ ਇਤਿਹਾਸਕ ਗੁਰਦੁਆਰਿਆਂ ਅੰਦਰ ਚੰਗੇ ਵਿਦਵਾਨ ਰਾਗੀ-ਰਬਾਬੀ ਕੀਰਤਨ ਕਰਦੇ ਰਹੇ। ਕਿਉਂਕਿ ਉਹ ਲੋਕ ਖੁਦ ਕਥਾ-ਕੀਰਤਨ ਦੇ ਜਾਣੂ ਹੁੰਦੇ ਸਨ ਅਤੇ ਕਲਾਕਾਰਾਂ ਦੀ ਕਦਰ ਕਰਦੇ ਸਨ। ਭਾਵੇਂ ਉਨ੍ਹਾਂ ਵਿਚ ਕਈ ਤਰੁੱਟੀਆਂ ਤੇ ਔਗੁਣ ਸਨ, ਪਰ ਇਹ ਗੁਣ ਉਨ੍ਹਾਂ ਵਿਚ ਵਿਸ਼ੇਸ਼ ਸੀ ਕਿ ਉਹ ਹਮੇਸ਼ਾਂ ਗੁਰੂ ਕੇ ਕੀਰਤਨੀਆਂ ਦਾ ਪੂਰਾ ਸਤਿਕਾਰ ਕਰਦੇ ਸਨ। ਸਮੇਂ ਦੇ ਫੇਰ ਨਾਲ ਜਦੋਂ ਗੁਰਦੁਆਰਾ ਐਕਟ ਬਣਿਆ ਅਤੇ ਪ੍ਰਬੰਧ ਸਿੱਖ ਪੰਥ ਦੇ ਆਗੂਆਂ ਹੱਥ ਆਇਆ ਤਾਂ ਉਨ੍ਹਾਂ ਵਿਚ ਐਸੇ ਬੰਦੇ ਸ਼ਾਮਲ ਹੋ ਗਏ, ਜਿਨ੍ਹਾਂ ਦਾ ਨਿਸ਼ਾਨਾ ਸਿਰਫ਼ ਚੌਧਰਾਹਟ ਜਾਂ ਅਸੈਂਬਲੀਆਂ ਤਕ ਪਹੁੰਚਣ ਦਾ ਹੁੰਦਾ ਸੀ। ਬਾਕੀ ਗੁਰਦੁਆਰਿਆਂ ਦੇ ਪ੍ਰਬੰਧ ਨੂੰ ਚਲਾਉਣ ਵਾਸਤੇ ਜਿਹੜੇ ਮੈਨੇਜਰ, ਸਕੱਤ੍ਰ ਇਤਿਆਦਿ ਬੰਦੇ ਰੱਖੇ ਗਏ, ਉਹ ਅਗੋਂ ਰਾਗੀ, ਗ੍ਰੰਥੀ ਤੇ ਪ੍ਰਚਾਰਕਾਂ ਨੂੰ ਆਪਣੇ ਕਰਮਚਾਰੀ ਸਮਝ ਕੇ ਉਨ੍ਹਾਂ ਨਾਲ ਐਸਾ ਕੋਝਾ ਵਿਵਹਾਰ ਕਰਨ ਲੱਗ ਪਏ, ਜਿਸ ਨੂੰ ਕੋਈ ਵੀ ਵਿਦਵਾਨ ਬੰਦਾ (ਸ੍ਵੈ-ਅਭਿਮਾਨੀ) ਬਰਦਾਸ਼ਤ ਨਹੀਂ ਕਰ ਸਕਦਾ। ਐਸੇ ਪ੍ਰਬੰਧ ਕਾਰਨ ਕਈ ਰਾਗੀ ਸਿੰਘ ਤਾਂ ਸੁਤੰਤ੍ਰ ਹੋ ਕੇ ਕੀਰਤਨ ਕਰਨ ਲੱਗ ਪਏ ਅਤੇ ਬਾਕੀਆਂ ਨੇ ਔਖੇ-ਸੌਖੇ ਹੋ ਆਪਣਾ ਵਕਤ ਕੱਢ ਲਿਆ। ਪਰ ਅਗੋਂ ਉਨ੍ਹਾਂ ਆਪਣੇ ਬੱਚਿਆਂ ਨੂੰ ਗੁਰਮਤਿ ਸੰਗੀਤ (ਕੀਰਤਨ) ਦੀ ਸਿਖਿਆ ਇਸੇ ਦੁਖ ਕਾਰਣ ਨਹੀਂ ਦਿੱਤੀ। ਭਾਈ ਸਮੁੰਦ ਸਿੰਘ, ਭਾਈ ਸੰਤਾ ਸਿੰਘ, ਭਾਈ ਸੁਰਜਨ ਸਿੰਘ ਇਤਿਆਦਿ ਪ੍ਰਸਿੱਧ ਰਾਗੀ ਸਿੰਘ ਉਨ੍ਹਾਂ ਵਿਚੋਂ ਹੀ ਸਨ।

ਪਜਾਲੋਂ ਤੋਂ ਬਣਿਆ ਹਾਰਮੋਨੀਅਮ (ਵਾਜਾ) ਜਿਸ ਬਾਰੇ ਪ੍ਰਸਿੱਧ ਕਹਾਵਤ ਹੈ ਕਿ ਫਰਾਂਸ ਦੇ ਕੰਗਾਲ ਲੋਕ ਇਸ ਨਾਲ ਮੰਗਿਆ ਕਰਦੇ ਸਨ। ਅਜੇ ਤਕ ਵੀ ਕਈ ਚੰਗੇ ਗਾਇਕ ਇਸ ਨੂੰ ਮੰਗਤਿਆਂ ਦਾ ਸਾਜ਼ ਹੀ ਆਖਦੇ ਹਨ। ਪਰ ਸਾਡੇ ਰਾਗੀ ਸਿੰਘਾਂ ਲਈ ਤਾਂ ਇਹ ਇਕ ਵਰਦਾਨ ਸਾਬਤ ਹੋਇਆ ਹੈ। ਕਿਉਂਕਿ ਪਹਿਲਾਂ ਗੁਰਮਤਿ ਸੰਗੀਤ (ਕੀਰਤਨ) ਦੀ ਸਿਖਿਆ ਲੈਣ ਵਾਲੇ ਵਿਦਿਆਰਥੀ ਸੱਤ-ਸੱਤ, ਅੱਠ-ਅੱਠ ਸਾਲ ਉਸਤਾਦਾਂ ਦੀ ਮਾਰ ਖਾਉਂਦੇ ਅਤੇ ਸੁਰ-ਅਭਿਆਸ ਕਰਦੇ ਸਨ, ਤਾਂ ਜਾ ਕੇ ਕਿਤੇ ਸੁਰ-ਤਾਲ ਦੀ ਸਮਝ ਪੈਂਦੀ ਸੀ। ਹੁਣ ਤਾਂ ਗੁਰੂ ਦੀ ਐਸੀ ਮਿਹਰ ਹੋ ਗਈ ਕਿ ਕਿਸੇ ਉਸਤਾਦ ਤੋਂ ਨਾ ਰਾਗ ਸਿੱਖਣ ਦੀ ਲੋੜ ਹੈ ਨਾ ਤਾਲ। ਕੇਵਲ ਹਾਰਮੋਨੀਅਮ ਖਰੀਦੋ ਅਤੇ ਪੁੱਠੀਆਂ ਸਿੱਧੀਆਂ ਉਂਗਲਾਂ ਫੇਰਦੇ ਹੋਏ ਬਾਣੀ ਪੜ੍ਹੋ। ਜੇ ਬਾਣੀ ਕੰਠ ਨਹੀਂ ਤਾਂ 'ਅੰਮ੍ਰਿਤ ਕੀਰਤਨ' ਦੀ ਪੋਥੀ ਰੱਖ ਲਵੋ। ਕਿਸੇ ਨੂੰ ਕੋਈ ਇਤਰਾਜ਼ ਨਹੀਂ, ਭਾਵੇਂ ਬਾਣੀ ਅਸ਼ੁੱਧ ਪੜ੍ਹੀ ਚਲੋ, ਕਿਸੇ ਪੁੱਛਣਾ ਨਹੀਂ। ਸਗੋਂ ਪ੍ਰਬੰਧਕ ਵੀ ਖੁਸ਼ ਅਤੇ ਸੰਗਤਾਂ ਵੀ ਅਨੰਦ ਪ੍ਰਸੰਨ। ਇਸ ਤੋਂ ਵੱਧ ਗੁਰਮਤਿ ਸੰਗੀਤ ਦੀ ਅਧੋਗਤਿ ਹੋਰ ਕੀ ਹੋ ਸਕਦੀ ਹੈ।

ਨੋਟ—ਗੁਰਮਤਿ ਸੰਗੀਤ ਸਾਗਰ ਦੇ ਚੌਥੇ ਭਾਗ ਵਿਚ ਸੰਗੀਤ ਪੱਧਤੀ ਦੇ ਸਿੱਧਾਂਤ, ਸੰਗੀਤ ਪਖੋਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖੀ ਰਾਗ ਮਾਲਾ ਅਤੇ ਇਕ ਤੋਂ ਸਤਾਰਾਂ ਘਰਾਂ ਦਾ ਕੀ ਭਾਵ ਹੈ। ਇਸ ਸੰਬੰਧੀ ਵਿਸਥਾਰ ਨਾਲ ਜਾਣਕਾਰੀ ਦਿੱਤੀ ਜਾਵੇਗੀ।

# ਸ੍ਰੀ ਰਾਗ

ਵਾਦੀ = ਰੁ | ਠਾਠ = ਪੂਰਵੀ | ਸਮਾਂ = ਸ਼ਾਮ (ਸੂਰਜ ਛਿਪੇ)
ਸੰਵਾਦੀ = ਪ | ਜਾਤੀ = ਔੜਵ-ਸੰਪੂਰਣ | ਵਿਸ਼ੇਸ਼ = ਰੁ = ਪ, ਅਤੇ ਧੁ = ਰੁ ਦੀ ਸੁਰ ਸੰਗਤੀ।

ਆਰੋਹ = ਸ, ਰੁ ਰੁ, ਸ = ਰੁ ਮੰਪ, ਨ ਸੰ।

ਅਵਰੋਹ = ਸੰ ਨ ਧੁ, ਪ, ਮੰਗਰੁ, ਗਰੁ, ਰੁ ਸ।

ਪਕੜ = ਸ, ਰੁ ਰੁ, ਸ, ਪ, (ਪ) ਮੰਗਰੁ, ਗਰੁ, ਰੁ ਸ।

ਸ੍ਰੀ ਰਾਗ ਇਕ ਬਹੁਤ ਹੀ ਪ੍ਰਾਚੀਨ ਅਤੇ ਪ੍ਰਸਿੱਧ ਰਾਗ ਹੈ। ਸਗੋਂ ਕਈ ਸੰਗੀਤ ਗ੍ਰੰਥਾਂ ਵਿਚ ਤਾਂ ਇਸ ਨੂੰ ਸ੍ਰੋਮਣੀ ਰਾਗ ਕਰਕੇ ਲਿਖਿਆ ਹੈ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭੀ "ਰਾਗਾਂ ਵਿਚ ਸਿਰੀ ਰਾਗੁ ਹੈ।" ਅਤੇ ਭਾਈ ਗੁਰਦਾਸ ਜੀ ਨੇ ਭੀ "ਰਾਗਨ ਮੈਂ ਸ੍ਰੀ ਰਾਗੁ ਪਾਰਸ ਪਖਾਨ ਹੈ।" ਦੀ ਸੰਗਯਾ ਦਿਤੀ ਹੈ। ਸ੍ਰੀ ਰਾਗ ਨੂੰ ਸਭ ਤੋਂ ਸ੍ਰੇਸ਼ਠ ਰਾਗ ਕਿਉਂ ਕਰ ਮੰਨਿਆ ਗਿਆ, ਇਸ ਸੰਬੰਧੀ ਇਥੇ ਲਿਖਣਾ ਯੋਗ ਹੋਵੇਗਾ।

ਪ੍ਰਾਚੀਨ ਸੰਗੀਤ ਗ੍ਰੰਥਾਂ ਨੂੰ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਵੈਦਿਕ ਕਾਲ ਵਿਚ ਸਾਮਵੇਦ ਤੋਂ ਪਾਣਿਨੀ ਦੇ ਸਮੇਂ ਤਕ ਸੱਤ ਸੁਰਾਂ ਦਾ ਵਿਕਾਸ ਹੋ ਚੁਕਿਆ ਸੀ। ਉਸ ਤੋਂ ਬਾਦ ਜਦੋਂ "ਤੀਨ ਗ੍ਰਾਮ ਇਕੀਸ ਮੂਰਛਨਾ" ਦੇ ਨਿਯਮ ਅਨੁਸਾਰ ਰਾਗ-ਵਰਗ (ਰਾਗ-ਰਾਗਣੀ) ਬਣਾਏ ਗਏ ਤਾਂ ਸਭ ਤੋਂ ਪਹਿਲਾਂ ਗਣਿਤ ਦੇ ਹਿਸਾਬ ਨਾਲ ਸੱਤ ਸੁਰ ਕਾਇਮ ਕੀਤੇ ਗਏ, ਜਿਸ ਦਾ ਵੇਰਵਾ ਇਸ ਪ੍ਰਕਾਰ ਹੈ :—

ਵੀਣਾ ਦਾ ੩੬ ਇੰਚ ਲੰਮਾ ਤਾਰ ਮੰਨ ਕੇ ਉਸ ਦੇ ਦੋ ਭਾਗ ਕਰਨ ਤੇ ੩੬ ÷ ੨ = ੧੮ ਇੰਚ ਤੇ ਤਾਰ ਖੜਜ ਬੋਲੇਗਾ। ਉਸ ਤੋਂ ਬਾਦ ੧੮ ÷ ੨ = ੯ ਇੰਚ ਤੇ ਅਤੀ ਤਾਰ ਖੜਜ ਬੋਲੇਗਾ।

ਸ — ਸੰ — ਸੰ̈
ਮੇਰੂ |——————|——————|—————| ਘੋੜੀ
੩੬ ਇੰਚ — ੧੮ ਇੰਚ — ੯ ਇੰਚ

(ਮੱਧਮ) ਮੇਰੂ ਅਤੇ ਖੜਜ ਦੇ ਵਿਚਕਾਰ ਜੋ ੧੮ ਇੰਚ ਦਾ ਤਾਰ ਹੈ, ਉਸ ਦੇ ਦੋ ਭਾਗ ੯-੯ ਇੰਚ ਦੇ ਹੋਏ ਤਾਂ ਮੱਧਮ ਸੁਰ ੧੮ + ੯ = ੨੭ ਇੰਚ ਤੇ ਬੋਲੇਗਾ। ਭਾਵ, 'ਸ' ਅਤੇ 'ਸੰ' ਦੇ ਵਿਚਕਾਰ ਮੱਧਮ ਸੁਰ ਬੋਲੇਗਾ।

ਸ — ਮ — ਸੰ
|——————|——————|——————|—————
੩੬ — ੨੭ — ੧੮

(ਪੰਚਮ) ਮੇਰੂ ਅਤੇ ਤਾਰ ਖੜਜ ਦੇ ਵਿਚ ਦੇ ਭਾਗ ਨੂੰ ਤਿੰਨ ਬਰਾਬਰ ਭਾਗਾਂ ਵਿਚ ਵੰਡੋ ਤਾਂ ੧੮ ÷ ੩ = ੬ ਇੰਚ ਤੇ ਪੰਚਮ ਸੁਰ ਬੋਲੇਗਾ। ਇੰਜ ਪੰਚਮ ਸੁਰ ਦੀ ਲੰਬਾਈ ਘੋੜੀ ਤੋਂ ੧੮ + ੬ = ੨੪ ਇੰਚ ਹੋਵੇਗੀ।

# ਗਉੜੀ ਪੂਰਬੀ ਰਾਗ ਦੀਆਂ ਤਾਨਾਂ (ਸ਼ਬਦ ਰੀਤ ਨੰ: ੧)

## ਅਸਥਾਈ

| | ੦ | | | | ੩ | | | | × | | | | ੨ | | | |
|---|---|---|---|---|---|---|---|---|---|---|---|---|---|---|---|---|
| ੧. | ਕ | ਰ | ਡੰ | ਡਉ | ऽ | ਤ | ਪੁ | ਨ | ਨ਼ਰੁ | ਗਰੁ | ਮੰਪ | ਧੁਨ | ਸੰਨ | ਧੁਪ | ਮੱਗ | ਰੁਸ |
| ੨. | • | • | • | • | ਨ਼ਧੁ਼ | ਨ਼ਰੁ | ਗਰੁ | ਮੱਪ | ਧੁਪ | ਮੱਧੁ | ਨਸਂ | ਰੁਂਸਂ | ਧੁਨ | ਧੁਪ | ਮੱਗ | ਰੁਸ |
| ੩, | ਸਨ਼ | ਧੁ਼ਨ਼ | ਮ਼ਧੁ਼ | ਨ਼ਰੁ | ਗਰੁ | ਮੰਪ | ਮੱਗ | ਰੁਸ, | ਮੱਧੁ | ਨਸਂ | ਰੁਂਸਂ | ਨਨ | ਰੁਂਨ | ਧੁਪ | ਮਗ | ਰੁਸ |
| ੪, | • | • | • | • | • | • | • | • | ਸਨ਼ | ਧੁ਼ਨ਼ | ਮ਼ਧੁ਼ | ਨ਼ਸ | ਨ਼ਰੁ | ਗਰੁ | ਮੰਪ | ਧੁਪ |
| | ਮੱਧੁ | ਨਨ | ਧੁਪ, | ਮੱਧੁ | ਨਸਂ | ਰੁਂਸਂ | ਧੁਨ | ਧੁਪ, | ਨਰੁਂ | ਗਂਰੁਂ | ਸੰਨ | ਧੁਪ | ਮੱਗ | ਰੁਮੱ | ਗਰੁ | ਸਸ |
| ੫. | • | • | • | • | ਸਰੁ | ਗਤੁ | ਮੱਗ | ਰੁਸ, | ਮੰਪ | ਧੁਪ | ਮੱਗ | ਰੁਸ, | ਮੰਪ | ਨਨ | ਧੁਪ | ਮੱਗ |
| | ਰੁਸ, | ਮੰਪ | ਨਸੰ | ਰੁਂਰੁਂ | ਸੰਨ | ਧੁਪ | ਮੱਗ | ਰੁਸ, | ਮੰਪ | ਨਸਂ | ਨਰੁਂ | ਗਂਰੁਂ | ਸੰਨ | ਧੁਪ | ਮੱਗ | ਰੁਸ |
| ੬. | • | • | • | • | • | • | • | • | ਨ਼ਨ਼ | ਧੁ਼ਪ਼, | ਸਸ | ਨ਼ਧੁ਼, | ਰੁਰੁ | ਸਨ਼, | ਮੱਮੱ | ਗਰੁ |
| | ਧੁਧੁ | ਪਮੱ, | ਨਨ | ਧੁਪ, | ਰੁਂਰੁਂ | ਸੰਨ, | ਗਂਗਂ | ਰੁਂਸੰ | ਮੱਮੱ | ਗਂਰੁਂ, | ਸੰਨ | ਨਧੁ | ਧੁਪ | ਪਮੱ | ਮੱਗ | ਗਰੁ |
| | ਰੁਸ, | ਪਪ | ਮੱਪ | ਨਨ | ਪਨ | ਸਂਸਂ | ਨਸਂ | ਗਂਗਂ | ਰੁਂਰੁਂ | ਸਂਸਂ | ਨਨ | ਧੁਧੁ | ਪਪ | ਮੱਮੱ | ਗਗ | ਰੁਸ |

## ਅੰਤਰਾ

| | | | | | | | | | | | | | | | | |
|---|---|---|---|---|---|---|---|---|---|---|---|---|---|---|---|---|
| ੧. | ਹ | ਮ | ਗ | ਰੀ | ऽ | ਬ | ਮ | ਸ | ਨਸਂ | ਰੁਂਸਂ | ਨਧੁ | ਨਨ | ਰੁਂਨ | ਧੁਪ | ਮੱਗ | ਰੁਸ |
| ੨. | • | • | • | • | ਮੱਧੁ | ਨਸਂ | ਨਰੁਂ | ਗਂਰੁਂ | ਸੰਨ | ਧੁਪ | ਮੱਪ | ਨਨ | ਰੁਂਨ | ਧੁਪ | ਮੱਗ | ਰੁਸ |
| ੩. | ਮੱਧੁ | ਨਸਂ | ਰੁਂਸਂ | ਨਰੁਂ | ਗਂਰੁਂ | ਸੰਨ | ਧੁਪ | ਮੱਗ | ਰੁਸ, | ਨ਼ਰੁ | ਗਰੁ | ਪਪ | ਮੱਧੁ | ਨਨ | ਧੁਨ | ਸਂਸਂ |
| ੪. | • | • | • | • | • | • | • | • | ਰੁਂਰੁਂ | ਸਂ,ਰੁਂ | ਰੁਂਸਂ | ਨਸਂ, | ਧੁਧੁ | ਪ,ਧੁ | ਧੁਪ | ਮੱਪ, |
| | ਰੁਰੁ | ਸ,ਰੁ | ਰੁਸ | ਨ਼ਸ, | ਸਮੱ | ਰੁਪ | ਮੱਧੁ | ਪਸਂ | ਰੁਂਮੱ | ਗਂਰੁਂ | ਸੰਨ | ਧੁਪ | ਮੱਗ | ਰੁਮੱ | ਗਰੁ | ਸਸ |
| ੫ | ਮੱਧ਼ | ਨ,ਮੱ | ਧੁਨ, | ਮੱਧੁ | ਸੰਰੁਂ | ਸੰਨ | ਧੁਮੱ | ਗਰੁ, | ਪਮੱ | ਗਰੁ | ਮੱਗ | ਰੁਸ, | ਨਰੁ | ਗ,ਰੁ | ਮੱਪ, | ਮੱਧੁ |
| | ਨ,ਧੁ | ਨਸਂ, | ਨਰੁਂ | ਗਂ,ਰੁਂ | ਮੱਪਂ, | ਮੱਮੱ | ਗਂਗਂ | ਰੁਂਰੁਂ | ਸਂਸਂ | ਨਨ | ਧੁਧੁ | ਪਪ | ਮੱਮੱ | ਗਗ | ਰੁਰੁ | ਸਸ |
| ੬. | ਰੁਂਰੁਂ | ਗਂਰੁਂ | ਸੰਨ, | ਸਂਸਂ | ਸੰਨ | ਧੁਪ, | ਨਨ | ਨਧੁ | ਪਮੱ, | ਧੁਧੁ | ਧੁਪ | ਮੱਗ, | ਪਪ | ਪਮੱ | ਗਰੁ, | ਮੱਮੱ |
| | ਮੱਗ | ਰੁਸ, | ਰੁਰੁ | ਗਰੁ | ਸਨ਼ | ਸऽ, | ਰੁਗ | ਰੁਰੁ, | ਮਪ | ਮੱਮੱ, | ਪਧੁ | ਪਪ, | ਨਸਂ | ਨਨ, | ਸੰਰੁਂ | ਸਂਸਂ |

## ੧. ਰਾਗ ਗਉੜੀ ਪੂਰਬੀ, ਤਿੰਨਤਾਲ (ਮੱਧਜ ਲਯ)

ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ ਹੇ ॥
ਪੂਰਬਿ ਲਿਖਤ ਲਿਖੇ ਗੁਰ ਪਾਇਆ ਮਨਿ ਹਰਿ ਲਿਵ ਮੰਡਲ ਮੰਡਾ ਹੇ ॥੧॥
ਕਰਿ ਸਾਧੂ ਅੰਜੁਲੀ ਪੁੰਨੁ ਵਡਾ ਹੇ ॥ ਕਰਿ ਡੰਡਉਤ ਪੁਨੁ ਵਡਾ ਹੇ ॥੧॥ ਰਹਾਉ ॥
ਸਾਕਤ ਹਰਿ ਰਸ ਸਾਦੁ ਨ ਜਾਨਿਆ ਤਿਨ ਅੰਤਰਿ ਹਉਮੈ ਕੰਡਾ ਹੇ ॥
ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ ॥੨॥
ਹਰਿ ਜਨ ਹਰਿ ਹਰਿ ਨਾਮਿ ਸਮਾਣੇ ਦੁਖੁ ਜਨਮ ਮਰਣ ਭਵ ਖੰਡਾ ਹੇ ॥
ਅਬਿਨਾਸੀ ਪੁਰਖੁ ਪਾਇਆ ਪਰਮੇਸਰੁ ਬਹੁ ਸੋਭ ਖੰਡ ਬ੍ਰਹਮੰਡਾ ਹੇ ॥੩॥
ਹਮ ਗਰੀਬ ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡ ਵਡਾ ਹੇ ॥
ਜਨ ਨਾਨਕ ਨਾਮੁ ਅਧਾਰੁ ਟੇਕ ਹੈ ਹਰਿ ਨਾਮੇ ਹੀ ਸੁਖੁ ਮੰਡਾ ਹੇ ॥੪॥

(ਗਉੜੀ ਪੂਰਬੀ ਮ: ੪, ਪੰਨਾ ੧੭੧)

### ਅਸਥਾਈ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ੦ | | | | ੩ | | | | × | | | | ੨ | | | |
| | | | | | | | | ਗ | | | | | | | |
| ਸ | ਨ਼ | ਸ | ਸ | ਪ | ਪ | ਮ́ | ਗ | ਰੁ | ਗ | ਰੁ | — | ਸ | — | — | — |
| ਕ | ਰ | ਡੰ | ਡਓ | ऽ | ਤ | ਪੁ | ਨ | ਵ | ऽ | ਡਾ | ऽ | ਹੇ | ऽ | ऽ | ऽ |
| ਸ | | | | | | | | | | | | | | | |
| ਨ਼ | ਰੁ | — | ਰੁ | ਰੁ | ਰੁ | ਰੁ | — | ਸ | ਨ਼ | — | ਧੁ਼ | ਨ਼ | — | — | — |
| ਕਰਿ | ਸਾ | ऽ | ਸੂ | ਅੰ | ਜੁ | ਲੀ | ऽ | ਪੁਨ | ਵ | ऽ | ਡਾ | ਹੇ | ऽ | ऽ | ऽ |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | ਧੁ | | | | ਨ | | | | | | | |
| ਪ | — | ਪ | ਪ | ਮ́ | — | ਧੁ | ਧੁ | ਸਂ | ਸਂ | ਸਂ | — | ਸਂ | ਸਂ | ਸਂ | — |
| ਕਾ | ऽ | ਮ | ਕ | ਰੋ | ऽ | ਧ | ਨ | ਗ | ਰ | ਬਹੁ | ऽ | ਭ | ਰਿ | ਆ | ऽ |
| ਸਂ | ਨ | — | ਨ | ਸਂ | — | ਸਂ | ਰੁਂ | ਨ | — | ਸਂ | — | ਨ | ਧੁ | ਪ | — |
| ਮਿਲ | ਸਾ | ऽ | ਧੂ | ਖੰ | ऽ | ਡ | ਲ | ਖੰ | ऽ | ਡਾ | ऽ | ਹੇ | ऽ | ऽ | ऽ |
| | | | | | | | | ਮ́ | | | | | | | |
| ਪ | ਮ́ | ਪ | ਧੁ | ਪ | ਮ́ | ਪ | ਪ | ਰੁ | ਗ | ਰੁ | ਮ́ | ਗ | ਰੁ | ਸ | — |
| ਪੂ | ऽ | ਰ | ਬ | ਲਿ | ਖ | ਤ | ਲਿ | ਖੇ | ऽ | ਗੁ | ਰ | ਪਾ | ऽ | ਇਆ | ऽ |
| ਨ਼ | ਸ | ਪ | ਪ | ਮ́ | — | ਪ | ਧੁ | ਮ́ | — | ਗ | ਰੁ | ਮ́ | ਗ | ਰੁ | ਸ |
| ਮਨ | ਹਰਿ | ਲਿ | ਵ | ਮੰ | ऽ | ਡ | ਲ | ਮੰ | ऽ | ਡਾ | ऽ | ਹੇ | ऽ | ऽ | ऽ |

—ਸ਼ਬਦ ਦੀਆਂ ਬਾਕੀ ਤੁਕਾਂ ਅੰਤਰੇ ਤੇ ਲਾਓ। (ਸੁਰ ਰਚਨਾ ਕਰਤਾ ਵਲੋਂ)

## ੨. ਰਾਗ ਗਉੜੀ ਪੂਰਬੀ, ਤਿੰਨਤਾਲ (ਮੱਧਯ ਲਯ)

ਪ੍ਰਭ ਮਿਲਬੇ ਕਉ ਪ੍ਰੀਤਿ ਮਨਿ ਲਾਗੀ ॥
ਪਾਇ ਲਗਉ ਮੋਹਿ ਕਰਉ ਬੇਨਤੀ ਕੋਊ ਸੰਤੁ ਮਿਲੈ ਵਡਭਾਗੀ ॥੧॥ ਰਹਾਉ ॥
ਮਨੁ ਅਰਪਉ ਧਨੁ ਰਾਖਉ ਆਗੈ ਮਨ ਕੀ ਮਤਿ ਮੋਹਿ ਸਗਲ ਤਿਆਗੀ ॥
ਜੋ ਪ੍ਰਭ ਕੀ ਹਰਿ ਕਥਾ ਸੁਨਾਵੈ ਅਨਦਿਨੁ ਫਿਰਉ ਤਿਸੁ ਪਿਛੈ ਬੈਰਾਗੀ ॥੧॥
ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥
ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ ॥੨॥

(ਗਉੜੀ ਪੂਰਬੀ ਮ: ੫, ਪੰਨਾ ੨੦੪)

### ਅਸਥਾਈ

| ੦ | | | | ੩ | | | | × | | | | ੨ | | | |
|---|---|---|---|---|---|---|---|---|---|---|---|---|---|---|---|
| | | | | | | | | | | | | | | (ਨ਼)ਧ਼ | ਨ਼ |
| | | | | | | | | | | | | | | ਪ੍ਰ | ਭ |
| ਰੁ | ਗ | ਰੁ | ਮੰ | ਗ | ਰੁ | ਸ | ਰੁ | ਨ਼ | — | ਸ | — | — | ਨ਼ | ਸ | — |
| ਮਿ | ਲ | ਬੇ | ਕਉ | ਪ੍ਰੀ | ਤ | ਮ | ਨ | ਲਾ | ऽ | ਗੀ | ऽ | ऽ | ऽ, | ऽ | ऽ |
| ਨ਼ | — | ਰੁ | ਨ਼ | ਧ਼ | — | ਮੰ਼ | ਧ਼ | ਨ਼ | ਨ਼ | ਸ | ਸ | ਰੁ | ਰੁ | ਸ | ਸ |
| ਪਾ | ऽ | ਇ | ਲ | ਗਉ | ऽ | ਮੋ | ਹਿ | ਕ | ਰਉ | ऽ | ਬੇ | ऽ | ਨ | ਤੀ | ਕੋਊ |
| ਪ | — | ਪ | ਪ | ਮੰ | — | ਧੁ | ਮੰ | ਗ | ਰੁ | ਮੰ | ਗ | ਰੁ | ਸ | | |
| ਸੰ | ऽ | ਤ | ਮਿ | ਲੈ | ऽ | ਵ | ਡ | ਭਾ | ऽ | ਗੀ | ऽ | ऽ | ऽ | ਪ੍ਰਭ | — |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| (ਨ਼)ਧ਼ | ਧ਼ | ਮੰ਼ | ਧ਼ | ਨ਼ | — | ਸ | ਸ | ਰੁ | — | ਰੁ | — | (ਸ)ਨ਼ | — | ਸ | — |
| ਮ | ਨ | ਅ | ਰ | ਪਉ | ऽ | ਧ | ਨ | ਰਾ | ऽ | ਖਉ | ऽ | ਆ | ऽ | ਗੈ | ऽ |
| ਸ | ਸ | ਪ | — | ਮੰ | ਮੰ | ਧੁ | ਨ | (ਧੁ)ਮੰ | ਗ | ਰੁ | ਮੰ | ਗ | ਰੁ | ਸ | ਨ |
| ਮ | ਨ | ਕੀ | ऽ | ਮ | ਤ | ਮੋ | ਹਿ | ਸੰ | ਗ | ਲ | ਤਿ | ਆ | ਗੀ, | ਪ੍ਰ | ਭ |

—ਬਾਕੀ ਤੁਕਾਂ ਅੰਤਰੇ ਤੇ ਲਾਉ।

## ੩. ਰਾਗ ਗਉੜੀ ਪੂਰਬੀ, ਤਿੰਨਤਾਲ (ਮੱਧਯ ਲਯ)

ਸਾਧੋ ਗੋਬਿੰਦ ਕੇ ਗੁਨ ਗਾਵਉ ॥
ਮਾਨਸ ਜਨਮੁ ਅਮੋਲਕੁ ਪਾਇਓ ਬਿਰਥਾ ਕਾਹਿ ਗਵਾਇਓ ॥੧॥ ਰਹਾਉ ॥
ਪਤਿਤ ਪੁਨੀਤ ਦੀਨ ਬੰਧ ਹਰਿ ਸਰਨਿ ਤਾਹਿ ਤੁਮ ਆਵਉ ॥
ਗਜ ਕੋ ਤ੍ਰਾਸੁ ਮਿਟਿਓ ਜਿਹ ਸਿਮਰਤ ਤੁਮ ਕਾਹੇ ਬਿਸਰਾਵਉ ॥੧॥
ਤਜਿ ਅਭਿਮਾਨ ਮੋਹ ਪਾਇਆ ਫੁਨਿ ਭਜਨ ਰਾਮ ਚਿਤੁ ਲਾਵਉ ॥
ਨਾਨਕ ਕਹਤ ਮੁਕਤਿ ਪੰਥ ਇਹੁ ਗੁਰਮੁਖਿ ਹੋਇ ਤੁਮ ਪਾਵਉ ॥੨॥

(ਗਉੜੀ ਮ: ੯, ਪੰਨਾ ੨੧੯)

### ਅਸਥਾਈ

| × | | | | ੨ | | | | ੦ | | | | ੩ | | | |
|---|---|---|---|---|---|---|---|---|---|---|---|---|---|---|---|
| | | | | | | | | | | | | | ਸਰੁ | ਨ਼ | ਸ |
| | | | | | | | | | | | | | ਸਾS | S | ਧੋ |
| | | | | | | | | | ਗ | | | | | | |
| ਪ | — | ਪ | ਪ | ਮੱ | — | ਪ | ਧੁ | ਮੱ | ਰੁ | ਗ | ਰੁ | ਸ | — | — | — |
| ਗੋ | S | ਬਿੰ | ਦ | ਕੇ | S | ਗੁ | ਨ | ਗਾ | S | ਵਉ | S | S, | S | S | S |
| ਰੁ | — | ਰੁ | ਰੁ | ਸ | ਸ | ਸ | ਸ | ਨ਼ | — | ਰੁ | ਨ਼ | ਧੁ਼ | — | ਪ਼ | — |
| ਮਾ | S | ਨ | ਸ | ਜ | ਨ | ਮ | ਅ | ਮੋ | S | ਲ | ਕੁ | ਪਾ | S | ਇਓ | S |
| ਮੱ਼ | ਪ਼ | ਨ਼ | — | ਸ | — | ਰੁ | ਮੱ | ਗ | ਰੁ | ਗ | ਰੁ | ਸ | | | |
| ਬਿ | ਰ | ਥਾ | S | ਕਾ | S | ਹਿ | ਗ | ਵਾ | S | ਵਉ | S | S, | ਸਾਧੋ | — | |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਪ | ਪ | ਪ | ਪ | ਮੱ | — | ਧੁ | — | ਨ | ਸੰ | ਸੰ | ਸੰ | — | ਸੰ | ਸੰ | ਸੰ |
| ਪ | ਤਿ | ਤ | ਪੁ | ਨੀ | S | ਤ | S | ਦੀ | S | ਨ | ਬੰ | S | ਧ | ਹ | ਰਿ |
| ਰੁੰ | ਰੁੰ | ਰੁੰ | ਰੁੰ | ਸੰ | — | ਰੁੰ | ਨ | ਧੁ | — | ਰੁੰ | ਨ | ਧੁ | — | ਪ | — |
| ਸ | ਰ | ਨ | ਤਾ | ਤਿ | S | ਤੁ | ਮ | ਆ | S | ਵਉ | S | S | S | S | S |
| ਪ | ਪ | ਪ | — | ਮੱ | ਧੁ | ਪ | ਪ | ਮੱ | ਗ | ਰੁ | ਮੱ | ਗ | ਰੁ | ਸ | ਸ |
| ਗ | ਜ | ਕੋ | S | ਤ੍ਰਾ | S | ਸ | ਮਿ | ਟਿਓ | S | ਜਿ | ਹ | ਸਿ | ਮ | ਰ | ਤ |
| | | | | | | | | | ਗ | | | | | | |
| ਨ | ਰੁ | ਪ | — | ਮੱ | ਧੁ | ਨ | ਧੁ | ਮੱ | ਰੁ | ਗ | ਰੁ | ਸ | | | |
| ਤੁ | ਮ | ਕਾ | S | ਹੇ | S | ਬਿ | ਸ | ਰਾ | S | ਵਉ | S | S | ਸਾਧੋ... | | |

—ਬਾਕੀ ਤੁਕਾਂ ਅੰਤਰੇ ਤੇ ਲਾਓ। (ਸੁਰ ਰਚਨਾ ਕ:)

## ੪. ਰਾਗ ਗਉੜੀ ਪੂਰਬੀ, ਤਿੰਨਤਾਲ (ਮੱਧਜ ਲਯ)

ਰਾਖ ਪਿਤਾ ਪ੍ਰਭ ਮੇਰੇ ॥ ਮੋਹਿ ਨਿਰਗੁਨ ਸਭ ਗੁਨ ਤੇਰੇ ॥੧॥ ਰਹਾਉ ॥
ਪੰਚ ਬਿਖਾਦੀ ਏਕੁ ਗਰੀਬਾ ਰਾਖਹੁ ਰਾਖਨਹਾਰੇ ॥
ਖੇਦੁ ਕਰਹਿ ਅਰੁ ਬਹੁਤੁ ਸੰਤਾਵਹਿ ਆਇਓ ਸਰਨਿ ਤੁਹਾਰੇ ॥੧॥
ਕਰਿ ਕਰਿ ਹਾਰਿਓ ਅਨਿਕ ਬਹੁ ਭਾਤੀ ਛੋਡਹਿ ਕਤਹੂੰ ਨਾਹੀ ॥
ਏਕ ਬਾਤ ਸੁਨਿ ਤਾਕੀ ਓਟਾ ਸਾਧ ਸੰਗਿ ਮਿਟਿ ਜਾਹੀ ॥੨॥
ਕਰਿ ਕਿਰਪਾ ਸੰਤ ਮਿਲੇ ਮੋਹਿ ਤਿਨ ਤੇ ਧੀਰਜੁ ਪਾਇਆ ॥
ਸੰਤੀ ਮੰਤੁ ਦੀਓ ਮੋਹਿ ਨਿਰਭਉ ਗੁਰ ਕਾ ਸਬਦੁ ਕਮਾਇਆ ॥੩॥
ਜੀਤਿ ਲਏ ਓਇ ਮਹਾ ਬਿਖਾਦੀ ਸਹਜ ਸੁਹੇਲੀ ਬਾਣੀ ॥
ਕਹੁ ਨਾਨਕ ਮਨਿ ਭਇਆ ਪਰਗਾਸਾ ਪਾਇਆ ਪਦੁ ਨਿਰਬਾਣੀ ॥੪॥

(ਗਉੜੀ ਪੂਰਬੀ ਮ: ੫, ਪੰਨਾ ੨੦੫)

### ਅਸਥਾਈ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ੦ | | | | ੩ | | | | × | | | | ੨ | | | |
| ਰੁ | ਗ | ਰੁ | ਮ´ | ਗ | ਰੁ | ਸ | ਰੁ | ਨ਼ | — | ਸ | — | — | ਨ਼ | ਧੁ਼ | ਨ਼ |
| ਰਾ | ऽ | ਖ | ਪਿ | ਤਾ | ऽ | ਪ੍ਰ | ਭ | ਮੇ | ऽ | ਰੇ | ऽ | ऽ | ऽ | ऽ | ऽ |
| ਰੁ | ਗ | ਰੁ | ਮ´ | ਗ | ਰੁ | ਸ | ਰੁ | ਨ਼ | — | ਸ | — | — | — | — | — |
| ਰਾ | ऽ | ਖ | ਪਿ | ਤਾ | ऽ | ਪ੍ਰ | ਭ | ਮੇ | ऽ | ਰੇ | ऽ | ऽ | ऽ | ऽ | ऽ |
| ਰੁ | — | ਗ | ਰੁ | ਪ | ਪ | ਪ | ਪ | ਮ´ | ਮ´ | ਧੁ | ਮ´ | ਗ | ਰੁ | ਸ | ਨ਼ |
| ਮੋ | ऽ | ਹਿ | ऽ | ਨਿ | ਰ | ਗੁ | ਨ | ਸ | ਭ | ਗੁ | ਨ | ਤੇ | ऽ | ਰੇ | ऽ |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਪ | — | ਪ | ਪ | ਮ´ | — | ਧੁ | — | ਸਂ | — | ਸਂ | ਸਂ | ਸਂ | — | ਸਂ | — |
| ਪੰ | ऽ | ਚ | ਬਿ | ਖਾ | ऽ | ਦੀ | ऽ | ਏ | ऽ | ਕ | ਗ | ਰੀ | ऽ | ਬਾ | ऽ |
| ਨ | ਰੁਂ | ਗਂ | ਰੁਂ | ਸਂ | — | ਸਂ | ਸਂ | ਨ | ਧੁ | ਨ | — | — | — | ਧੁ | ਪ |
| ਰਾ | ऽ | ਖਹੁ | ऽ | ਰਾ | ऽ | ਖ | ਨ | ਹਾ | ऽ | ਰੇ | ऽ | ऽ | ऽ | ऽ | ऽ |
| ਪ | — | ਪ | ਪ | ਮ´ | ਧੁ | ਨ | ਨ | ਨ | ਧੁ | ਧੁ | ਨ | ਧੁ | — | ਪ | — |
| ਖੇ | ऽ | ਦ | ਕ | ਰਹਿ | ऽ | ਅ | ਰ | ਬਹੁ | ऽ | ਤ | ਸੰ | ਤਾ | ऽ | ਵਹਿ | ऽ |
| ਮ´ ਰੁ | — | ਪ | — | ਮ´ | ਮ´ | ਧੁ | ਨ | ਧੁ | ਮ´ | ਗ | ਰੁ | ਮ´ | ਗ | ਰੁ | ਸ |
| ਆ | ऽ | ਇਓ | ऽ | ਸ | ਰ | ਨ | ਤੁ | ਹਾ | ऽ | ਰੇ | ऽ | ऽ | ऽ | ऽ | ऽ |

—ਸ਼ਬਦ ਦੀਆਂ ਬਾਕੀ ਤੁਕਾਂ ਅੰਤਰੇ ਤੇ ਲਾਓ ।

## ੫. ਰਾਗ ਗਉੜੀ ਪੂਰਬੀ, ਸੂਲਫਾਕ (ਦਰੁੱਤ ਲਯ)

ਤੁਝ ਬਿਨੁ ਕਵਨੁ ਰੀਝਾਵੈ ਤੋਹੀ ॥ ਤੇਰੋ ਰੂਪੁ ਸਗਲ ਦੇਖਿ ਮੋਹੀ ॥੧॥ ਰਹਾਉ ॥
ਸੁਰਗ ਪਇਆਲ ਮਿਰਤ ਭੂਅ ਮੰਡਲ ਸਰਬ ਸਮਾਨੋ ਏਕੈ ਓਹੀ ॥
ਸਿਵ ਸਿਵ ਕਰਤ ਸਗਲ ਕਰ ਜੋਰਹਿ ਸਰਬ ਮਾਇਆ ਠਾਕੁਰ ਤੇਰੀ ਦੋਹੀ ॥੧॥
ਪਤਿਤ ਪਾਵਨ ਠਾਕੁਰ ਨਾਮੁ ਤੁਮਾਰਾ ਸੁਖਦਾਈ ਨਿਰਮਲ ਸੀਤ ਲੋਹੀ ॥
ਗਿਆਨ ਧਿਆਨ ਨਾਨਕ ਵਡਿਆਈ ਸੰਤ ਤੇਰੇ ਸਿਉ ਗਾਲ ਗਲੋਈ ॥੨॥

(ਗਉੜੀ ਪੂਰਬੀ ਮ: ੫, ਪੰਨਾ ੨੦੭)

### ਅਸਥਾਈ

| X | | ੦ | | ੨ | | ੩ | | ੦ | |
|---|---|---|---|---|---|---|---|---|---|
| ਮੱ | ਸੱ | ਗ | ਰੁ | ਸ | ਨ਼ | ਸ | — | — | ਸ |
| ਤੁ | ਝ | ਬਿ | ਨ | ਕ | ਵ | ਨ | ऽ | ऽ | ਰੀ |
| ਨ਼ | — | ਧ਼ | — | ਨ਼ | — | ਸਰੁ | — | — | — |
| ਝਾ | ऽ | ਵੈ | ऽ | ਤੋ | ऽ | ਹੀऽ | ऽ | ऽ | ऽ |
| ਨ | ਰੁ | ਗ | ਰੁ | ਪ | — | ਪ | — | — | ਪ |
| ਤੇ | ऽ | ਰੋ | ऽ | ਰੂ | ऽ | ਪ | ऽ | ऽ | ਸ |
| ਮੱ | ਸੱ | ਪ | ਧੁ | ਮੱ | ਧੁ | ਮੱ | ਗ | ਰੁ | ਸ |
| ਗ | ਲ | ਦੇ | ਖ | ਮੋ | ऽ | ਹੀ | ऽ | ऽ | ऽ |

### ਅੰਤਰਾ

| | | | | | | | | | |
|---|---|---|---|---|---|---|---|---|---|
| ਧੁ | | | | | | | | | |
| ਮੱ | ਸੱ | ਪ | ਪ | ਨ | — | ਸਂ | — | — | ਸਂ |
| ਸੁ | ਰ | ਗ | ਪ | ਇਆ | ऽ | ਲ | ऽ | ऽ | ਮਿ |
| ਰੁਂ | ਰੁ | ਰੁਂ | — | ਸਂ | ਨ | ਸਂ | ਸਂ | - | — |
| ਰ | ਤ | ਭੂਅ | ऽ | ਮੰ | ऽ | ਡ | ਲ | ऽ | ऽ |
| ਨ | ਨ | ਰੁਂ | ਨ | ਧੁ | — | ਪ | — | — | — |
| ਸ | ਰ | ਬ | ਸ | ਮਾ | ऽ | ਨੋ | ऽ | ऽ | ऽ |
| ਮੱ | — | ਗ | ਰੁ | ਮੱ | ਗ | ਰੁ | — | ਸ | — |
| ਏ | ऽ | ਕੈ | ऽ | ਓ | ऽ | ਹੀ | ऽ | ऽ | ऽ |

—ਸ਼ਬਦ ਦੀਆਂ ਬਾਕੀ ਤੁਕਾਂ ਅੰਤਰੇ ਤੇ ਲਾਓ । (ਸੁਰ ਰਚਨਾ ਕਰਤਾ ਵਲੋਂ)

[illegible]

## ੬. ਰਾਗ ਗਉੜੀ ਪੂਰਬੀ, ਸੂਲਫਾਕ (ਮੱਧਮ ਲਯ)

ਸਾਧੋ ਰਚਨਾ ਰਾਮ ਬਨਾਈ ॥
ਇਕਿ ਬਿਨਸੈ ਇਕ ਅਸਥਿਰੁ ਮਾਨੈ ਅਚਰਜੁ ਲਖਿਓ ਨ ਜਾਈ ॥੧॥ ਰਹਾਉ ॥
ਕਾਮ ਕ੍ਰੋਧ ਮੋਹ ਬਸਿ ਪ੍ਰਾਨੀ ਹਰਿ ਮੂਰਤਿ ਬਿਸਰਾਈ ॥
ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ ॥੧॥
ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ ॥
ਜਨ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ ॥੨॥

(ਗਉੜੀ ਮ: ੯, ਪੰਨਾ ੨੧੯)

ਅਸਥਾਈ

| | | | | | | | | | |
|---|---|---|---|---|---|---|---|---|---|
| × | | ੦ | | ੨ | | ੩ | | ੦ | |
| ਨ਼ | ਰੁ | ਗ | ਰੁ | ਸ | ਨ਼ | ਸ | — | — | — |
| ਸਾ | ऽ | ਧੋ | ऽ | ਰ | ਚ | ਨਾ | ऽ | ऽ | ऽ |
| ਨ਼ | — | ਧ਼ੁ | ਧ਼ੁ | ਨ਼ | — | ਸ | — | — | — |
| ਰਾ | ऽ | ਮ | ਬ | ਨਾ | ऽ | ਈ | ऽ | ऽ | ऽ |
| ਰੁ | ਗ | ਰੁ | ਰੁ | ਪ | — | — | — | ਪ | ਪ |
| ਇ | ਕ | ਥਿ | ਨ | ਸੈ | ऽ | ऽ | ऽ | ਇ | ਕ |
| ਮੱ | ਮੱ | ਗ | ਰੁ | ਮੱ | — | ਗ | ਰੁ | ਸ | — |
| ਅ | ऽਸ | ਥਿ | ਰ | ਮਾ | ऽ | ਨੈ | ऽ | ऽ | ऽ |
| ਪ | | | | | | | | | |
| ਮੱ | ਪ | ਨ | ਸੰ | ਨ | ਧੁ | ਪ | ਮੱ | ਗ | ਰੁਸ |
| ਅ | ਚ | ਰ | ਜ | ਲ | ਖਿ | ਓ | ਨ | ਜਾ | ਈऽ |

ਅੰਤਰਾ

| | | | | | | | | | |
|---|---|---|---|---|---|---|---|---|---|
| ਪ | | | | | | | | | |
| ਮੱ | — | ਪ | ਧੁ | ਨ | — | ਸੰ | — | — | — |
| ਕਾ | ऽ | ऽ | ਮ | ਕ੍ਰੋ | ऽ | ਧ | ऽ | ऽ | ऽ |
| ਧੁ | ਧੁ | ਨ | ਨ | ਰੁੰ | — | ਸੰ | — | — | — |
| ਮੋ | ਹ | ਬ | ਸ | ਪ੍ਰਾ | ऽ | ਨੀ | ऽ | ऽ | ऽ |
| ਨ | ਨ | ਸੰ | ਨ | ਧੁ | ਪ | ਮੱ | ਗ | ਰੁ | ਸ |
| ਹ | ਰਿ | ਮੂ | ऽ | ਰ | ਤ | ਬਿ | ਸ | ਰਾ | ਈ |

—ਬਾਕੀ ਤੁਕਾਂ ਅੰਤਰੇ ਤੇ ਲਾਓ। (ਸੁਰ ਰਚਨਾ ਕ:)

## ੭. ਰਾਗ ਗਉੜੀ ਪੂਰਬੀ, ਤਾਲ–ਚੰਚਲ (ਮੱਧਜ ਲਯ)

ਘਟ ਅਵਘਟ ਡੂਗਰ ਘਣਾ ਇਕੁ ਨਿਰਗੁਣੁ ਬੈਲੁ ਹਮਾਰ ॥
ਰਮਈਏ ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖੁ ਮੁਰਾਰਿ ॥੧॥
ਕੋ ਬਨਜਾਰੋ ਰਾਮ ਕੋ ਮੇਰਾ ਟਾਂਡਾ ਲਾਦਿਆ ਜਾਇ ਰੇ ॥੧॥ ਰਹਾਉ ॥
ਹਉ ਬਨਜਾਰੋ ਰਾਮ ਕੋ ਸਹਜ ਕਰਉ ਬ੍ਯ੍ਯਾਪਾਰੁ ॥
ਮੈ ਰਾਮ ਨਾਮ ਧਨੁ ਲਾਦਿਆ ਬਿਖੁ ਲਾਦੀ ਸੰਸਾਰਿ ॥੨॥
ਉਰਵਾਰ ਪਾਰ ਕੇ ਦਾਨੀਆ ਲਿਖਿ ਲੇਹੁ ਆਲ ਪਤਾਲ ॥
ਮੋਹਿ ਜਮ ਡੰਡੁ ਨ ਲਾਗਈ ਤਜੀਲੇ ਸਰਬ ਜੰਜਾਲ ॥੩॥
ਜੈਸਾ ਰੰਗੁ ਕਸੁੰਭੁ ਕਾ ਤੈਸਾ ਇਹੁ ਸੰਸਾਰੁ ॥
ਮੇਰੇ ਰਮਈਏ ਰੰਗੁ ਮਜੀਠ ਕਾ ਕਹੁ ਰਵਿਦਾਸ ਚਮਾਰ ॥੪॥

(ਗਉੜੀ ਭਗਤ ਰਵਿਦਾਸ ਜੀ, ਪੰਨਾ ੩੪੫)

### ਅਸਥਾਈ

| × | | | ੨ | | | | ੨ | | | ੩ | | | | |
|---|---|---|---|---|---|---|---|---|---|---|---|---|---|---|
| | | | | | | | | | | ਰੁ | — | ਸ | ਨ਼ | |
| | | | | | | | | | | ਮੇ | ऽ | ਰਾ | ऽ | |
| ਸ | — | — | ਰੁ | ਗ | ਰੁ | — | ਸ | — | — | ਨ਼ | — | ਧ਼ | — | |
| ਟਾਂ | ऽ | ऽ | ऽ | ऽ | ਡਾ | ऽ | ਲਾ | ऽ | ऽ | ਦਿਆ | ऽ | ऽ | ऽ | |
| | | | | | | | | | | ਸ | | | | |
| ਨ਼ | — | — | ਨ਼ | — | — | ਨ਼ | ਰੁ | — | ਰੁ | ਰੁ | — | ਸ | ਨ਼ | |
| ਜਾ | ऽ | ऽ | ਇ | ऽ | ऽ | ਰਾ | ऽ | ऽ | ਮ, | ਮੇ | ऽ | ਰਾ | ऽ | |
| ਸ | — | — | ਰੁ. | — | ਰੁ | — | ਸ | — | — | ਨ਼ | — | ਧ਼ | — | |
| ਟਾਂ | ऽ | ऽ | ऽ | ऽ | ਡਾ | ऽ | ਲਾ | ऽ | ऽ | ਦਿਆ | ऽ | ऽ | ऽ | |
| ਨ਼ | — | — | — | — | — | ਨ਼ | ਨ਼ | — | — | ਧ਼ | — | — | — | |
| ਜਾ | ऽ | ऽ | ऽ | ऽ | ऽ | ਇ | ਰੇ | ऽ | ऽ | ऽ | ऽ | ऽ | ऽ | |
| ਰੁ | — | — | ਰੁ | — | ਰੁ | — | ਰੁ | — | — | ਪ | — | — | — | |
| ਕੋ | ऽ | ऽ | ਬ | ऽ | ਨ | ऽ | ਜਾ | ऽ | ऽ | ਰੋ | ऽ | ऽ | ऽ | |
| ਪ | ਮੰ | — | ਧੁ | — | ਮੰ | ਮੰ | ਗ | ਰੁ | — | ਸ | ਰੁ | ਨ਼ | — | |
| ਰਾਂ | ऽ | ऽ | ऽ | ऽ | ऽ | ਮ | ਕੋ | ऽ | ऽ | ਮੇਂ | ऽ | ਰਾ | ऽ | ਟਾਂਡਾ— |

## ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| | | | ਸ | ਸ | ਸ | ਸ | ਰੁ | ਰੁ | ਗ | ਰੁ | — | ਸ | — |
| | | | ਘ | ਟ | ਅ | ਵ | ਘ | ਟ | ऽ | ऽ | ऽ | ऽ | ऽ |
| — | — | — | ਨ਼ | ਨ਼ | ਰੁ | ਰੁ | ਪ ਮੰ | — | — | ਪ | — | — | — |
| ऽ | ऽ | ऽ | ਡੂ | ਗ | ਰ | ਘ | ਣਾ | ऽ | ऽ | ऽ | ऽ | ऽ | ऽ |
| ਪ | ਪ | — | ਮੰ | ਮੰ | ਪ | ਧੁ | ਨ | — | — | ਧੁ | — | — | ਧੁ |
| ਇ | ਕ | ऽ | ਨਿ | ਰ | ਗੁ | ਣ | ਬੇ | ऽ | ऽ | ਲ | ऽ | ऽ | ਹ |
| ਪ | — | — | ਮੰ | — | ਧੁ | ਮੰ | ਗ | ਰੁ | — | ਸ | — | — | — |
| ਮਾ | ऽ | ऽ | ऽ | ऽ | ऽ | ऽ | ऽ | ऽ | ऽ | ਰ | ऽ | ऽ | ऽ |
| — | — | — | ਪ | ਪ | ਪ | — | ਮੰ | ਧੁ | — | ਨ | — | — | — |
| ऽ | ऽ | ऽ | ਰ | ਮਈ | ਏ | ऽ | ਜਿਉ | ऽ | ऽ | ऽ | ऽ | ऽ | ऽ |
| ਨ | ਨ | — | ਸਂ | — | — | ਰੁਂ | ਨ | ਧੁ | — | ਨ | — | — | — |
| ਇ | ਕ | ऽ | ਬੇ | ऽ | ऽ | ਨ | ਤੀ | ऽ | ऽ | ऽ | ऽ | ऽ | ऽ |
| ਧੁ | ਪ | — | ਮੰ | — | ਪ | ਧੁ | ਨ | — | ਧੁ | ਪ | — | — | ਪ |
| ਮੇ | ਰੀ | ऽ | ਪੂੰ | ऽ | ਜੀ | ऽ | ਰਾ | ऽ | ऽ | ਖ | ऽ | ऽ | ਮੁ |
| ਮੰ | ਧੁ | — | ਮੰ | ਗ | ਰੁ | ਮੰ | ਗ | ਰੁ | ਸ | ਸ | ਰੁ | ਨ਼ | — |
| ਰਾ | ऽ | ऽ | ऽ | ऽ | ऽ | ऽ | ਰਿ | ऽ | ऽ | ਮੇ | ऽ | ਰਾ | ऽ |

ਟਾਂਡਾ...

ਨੋਟ —ਇਹ ਇਕ ਪੁਰਾਤਨ ਸ਼ਬਦ ਰੀਤ ਹੈ, ਜੋ ਸੀਨਾ ਬਸੀਨਾ ਚਲੀ ਆ ਰਹੀ ਹੈ ।

(ਗਉੜੀ ਪੂਰਬੀ ਰਾਗ ਸਮਾਪਤਿ)

# ਰਾਗ ਗਉੜੀ ਗੁਆਰੇਰੀ

| | | |
|---|---|---|
| ਵਾਦੀ —ਰੁ | ਠਾਟ—ਪੂਰਬੀ | ਸਮਾਂ—ਦਿਨ ਦਾ ਚੌਥਾ ਪਹਿਰ। |
| ਸੰਵਾਦੀ ਧੁ | ਜਾਤੀ—ਓਡਵ-ਖਾਡਵ | ਵਿਸ਼ੇਸ਼—'ਰੁ--ਧੁ' ਦੀ ਸੁਰ-ਸੰਗਤੀ। |

ਆਰੋਹ—ਸ, ਰੁ ਮੱ ਧੁ, ਨ ਸਂ।

ਅਵਰੋਹ—ਸਂ ਨ ਧੁ, ਮੱ ਗ ਰੁ ਸ।

ਪਕੜ—ਸ, ਨ਼ ਰੁ ਗ ਰੁ, ਮੱ ਗ ਰੁ, ਧੁ—ਮੱ ਗ ਰੁ, ਨ਼ ਧ਼ੁ ਨ਼, ਰੁ ਸ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖੇ ਇਕੱਤੀਹ ਰਾਗਾਂ ਵਿਚੋਂ ਕੇਵਲ ਗਉੜੀ ਅਤੇ ਮਾਰੂ ਦੋ ਅਜੇਹੇ ਰਾਗ ਹਨ, ਜਿਨ੍ਹਾਂ ਵਿਚ ਗੁਰੂ ਸਾਹਿਬਾਨ ਤੇ ਭਗਤਾਂ ਨੇ ਸਭ ਤੋਂ ਵੱਧ ਬਾਣੀ ਉਚਾਰਣ ਕੀਤੀ ਹੈ। ਗੁਰੂ ਸਾਹਿਬਾਨ ਦੇ ਸਮੇਂ ਭਾਵੇਂ ਇਨ੍ਹਾਂ ਰਾਗਾਂ ਦਾ ਖ਼ੂਬ ਪ੍ਰਚਾਰ-ਪ੍ਰਸਾਰ ਰਿਹਾ ਹੋਵੇਗਾ। ਪਰ ਅਜ-ਕਲ ਇਹ ਅਪ੍ਰਸਿੱਧ ਤੇ ਅਪ੍ਰਚਲਿਤ ਰਾਗ ਹਨ। ਇਨ੍ਹਾਂ ਰਾਗਾਂ ਨੂੰ ਗਾਉਣ ਵਾਲੇ ਰਾਗੀ-ਰਬਾਬੀ ਹੁਣ ਨਾ ਦੇ ਬਰਾਬਰ ਹਨ। ਖਾਸ ਤੌਰ ਤੇ ਗਉੜੀ ਗੁਆਰੇਰੀ, ਬੈਰਾਗਣ, ਚੇਤੀ ਇਤਿਆਦਿ ਗਉੜੀ ਪ੍ਰਕਾਰ ਸ਼ੁੱਧ ਰੂਪ ਵਿਚ ਮਿਲਣੇ ਕਠਿਨ ਹਨ। ਦਾਸ ਨੂੰ ਗਉੜੀ ਗੁਆਰੇਰੀ ਦੀਆਂ ਕੇਵਲ ਦੋ ਸ਼ਬਦ-ਰੀਤਾਂ ਹੁਣ ਤੋਂ ਚਾਲੀਹ ਸਾਲ ਪਹਿਲਾਂ ਪ੍ਰਾਪਤ ਹੋਈਆਂ ਸਨ, ਇਕ ਸ੍ਰੀ ਅੰਮ੍ਰਿਤਸਰ ਦੇ ਖਾਨਦਾਨੀ ਰਬਾਬੀ ਭਾਈ ਤਾਬਾ ਜੀ ਤੋਂ ਅਤੇ ਇਕ ਭਾਈ ਬਤਨ ਸਿੰਘ ਜੀ (ਸੂਰਮਾ ਸਿੰਘ) ਤੋਂ ਜੋ ਸ: ਗਿਆਨ ਸਿੰਘ ਜੀ (ਐਬਟਾਬਾਦ) ਵਾਲਿਆਂ ਦੇ ਉਸਤਾਦ ਸਨ, ਇਹ ਦੋਵੇਂ ਸ਼ਬਦ ਰੀਤਾਂ ਅਗੇ ਲਿਖੀਆਂ ਹਨ।

ਅਪ੍ਰਚਲਿਤ ਰਾਗਾਂ ਸੰਬੰਧੀ ਵਿਦਵਾਨਾ ਦਾ ਮਤ-ਭੇਦ ਹੋਣਾ ਤਾਂ ਸੁਭਾਵਕ ਗੱਲ ਹੈ। ਪਰ ਅਸਾਂ ਵੇਖਣਾ ਹੈ ਕਿ ਜੋ ਰਾਗ ਨਿਯਮ ਕਾਇਮ ਕੀਤਾ ਹੈ, ਉਸ ਦਾ ਸਰੂਪ ਦੂਜੇ ਰਾਗਾਂ ਤੋਂ ਭਿੰਨ ਹੈ ਕਿ ਨਹੀਂ। ਕੇਵਲ ਰਾਗ ਦਾ ਆਰੋਹ-ਅਵਰੋਹ ਲਿਖਣ ਨਾਲ ਗੱਲ ਨਹੀਂ ਬਣਦੀ, ਸਗੋਂ ਤਾਲ-ਬੱਧ ਸ਼ਬਦ ਰੀਤ (ਬੰਦਿਸ਼) ਰਾਗ ਨੂੰ ਪ੍ਰਗਟ ਕਰੇ ਤਾਂ ਹੀ ਗੱਲ ਬਣਦੀ ਹੈ। ਗਉੜੀ ਗੁਆਰੇਰੀ ਬਾਰੇ ਅਸਾਂ ਜੋ ਖੋਜ ਕੀਤੀ ਹੈ ਉਸ ਅਨੁਸਾਰ ਇਹ ਪੂਰਬੀ ਠਾਟ ਦਾ ਰਾਗ ਹੈ। ਇਸ ਵਿਚ ਪੰਚਮ ਸੁਰ ਵਰਜਿਤ ਅਤੇ ਆਰੋਹ ਵਿਚ ਗੰਧਾਰ ਛੱਡ ਦਿਤਾ ਜਾਂਦਾ ਹੈ। ਉਂਜ ਇਸ ਦੀ ਜਾਤੀ ਓਡਵ-ਖਾਡਵ, ਵਾਦੀ ਰਿਖਭ, ਸੰਵਾਦੀ ਧੈਵਤ ਅਤੇ ਗਾਉਣ ਦਾ ਸਮਾਂ ਦਿਨ ਦਾ ਚੌਥਾ ਪਹਿਰ ਹੈ। ਆਦਿ ਗ੍ਰੰਥ ਵਿਚ ਗਉੜੀ ਗੁਆਰੇਰੀ ਸ਼ੁਰੂ ਵਿਚ ਲਿਖਿਆ ਹੈ। ਇੰਜ ਗਉੜੀ ਗੁਆਰੇਰੀ ਕੇਵਲ ਪ੍ਰਕਾਰ ਨਹੀਂ ਸਗੋਂ ਗੁਰਮਤਿ ਅਨੁਸਾਰ ਇਹ ਇਕ ਮੁਖ ਰਾਗ ਹੈ, ਜਿਹੜਾ ਪੂਰਬੀ ਠਾਟ ਦੇ ਰਾਗਾਂ ਵਿਚ ਆਪਣੀ ਨਿਵੇਕਲੀ ਥਾਂ ਰੱਖਦਾ ਹੈ। ਇਸ ਦਾ ਚਲਨ "ਸ, ਨ਼ ਰੁ ਗ ਰੁ, ਮੱ ਗ ਰੁ—ਧੁ, ਨ ਧੁ ਮੱ ਗ ਰੁ, ਸ ਰੁ ਨ਼ ਧ਼ੁ ਨ਼, ਮ਼ੱਧ਼ੁ, ਨ਼ ਰੁ ਸ" ਇਸ ਪ੍ਰਕਾਰ ਹੁੰਦਾ ਹੈ। ਇਸ ਵਿਚ ਭਗਤੀ ਰਸ ਦੀ ਪ੍ਰਧਾਨਤਾ ਹੈ, ਆਦਿ ਗ੍ਰੰਥ ਵਿਚ ਇਸ ਦਾ ਤੀਜਾ ਨੰਬਰ ਹੈ।

## ਸੁਰ-ਵਿਸਥਾਰ (ਆਲਾਪ)

੧. ਸਨ਼, ਰੁਗਰੁ, ਮੱਗਰੁ, ਸਰੁਨ਼ਧੁਨ਼, ਰੁਸ —ਨ਼ਰੁਨ਼ਧੁ, ਮ਼ਧੁਨ਼, ਧੁਨ਼ਰੁ, ਗਰੁਮੱਗਰੁਸ— ।

੨. ਰੁਗਰੁ, ਸਰੁਨ਼ਸਨ਼ਧੁ, ਮ਼ਧੁਨ਼, ਰੁਨ਼ਧੁ, ਮ਼ਧੁਨ਼ਰੁ, ਸ—ਸਰੁਗਰੁ, ਮੱਗਰੁ, ਸਰੁਨ਼ਧੁ ਮ਼ਧੁਨ਼ਰੁਸ— ।

੩, ਨ਼ਰੁਗਰੁ, ਮੱਗਰੁ, ਧੁ—ਮੱਗਰੁ, ਗਰੁਸ, ਨ਼ਰੁਮੱਗਰੁ, ਮੱਧੁ—ਨਧੁਮੱਗਰੁ, ਨ਼ਰੁਨ਼ਧੁ, ਨ਼ਰੁਸ—ਨ਼ਰੁਮੱਧੁ,
ਮੱਧੁਮੱਗਰੁ, ਮੱਗਰੁ, ਗਰੁਸ— ।

੪. ਸਰੁ, ਗਰੁ, ਨ਼ਰੁਮੱਗਰੁ, ਧੁ—ਮੱਧੁਨ, ਰੁਂਨਧੁ, ਨਧੁਮੱ, ਧੁਮੱਗਰੁ, ਮੱਗਰੁ, ਸਰੁਨ਼ਧੁਨ਼, ਮ਼ਧੁ, ਮ਼ਧੁਨ਼, ਨ਼ਰੁ,

ਰੁਸ —ਸਰੁ—ਧੁ—ਮੱਗਰੁ, ਮੱਧੁਨਧੁ, ਮੱਧੁਨਸਂ—ਨਰੁਂਨਧੁ, ਮੱਧੁਨਰੁਂ— ਰੁਂਨਧੁ, ਨਧੁਮੱਗਰੁ, ਨ਼ਰੁਮੱਧੁ,
ਮੱਧੁਨਸਂ —ਸਂਰੁਂਨਸਂਨਧੁਨ, ਰੁਂਨਧੁਮੱਗਰੁ, ਮੱਗਰੁ, ਨ਼ਰੁਸ— ।

੫. ਮੱਧੁ, ਮੱਧੁਨ, ਨਸਂ—ਨਰੁਂਗਂਰੁਂ, ਸਂਰੁਂਨਧੁ, ਮੱਧੁਨਸਂ—ਨਰੁਂ, ਰੁਂਗਂਰੁਂ, ਮੱਂਗਂਰੁਂ, ਨਰੁਂਨਧੁ, ਮੱਧੁਸਂ—ਨਰੁਂਸਂ,
ਸਂਰੁਂਨਸਂ ਧੁਨਮੱਧੁ, ਮੱਗਰੁ, ਮੱਧੁਨਸਂ —ਨਰੁਂਸਂ, ਗਂਰੁਂ, ਮੱਂਗਂਰੁਂ, ਸਂਰੁਂਨਧੁ, ਨਧੁਮੱ, ਧੁਮੱਗ, ਮੱਗਰੁ, ਗਰੁਸ,
ਨ਼ਰੁਗਰੁਮੱਧੁਨਧੁਮੱਗਰੁ, ਨ਼ਧੁਨ਼, ਰੁ—ਰੁਸ, ਰੁਧੁ—ਮੱਗਰੁ, ਨ਼ਧੁਨ਼, ਰੁਸ— ।

# ਗਉੜੀ ਗੁਆਰੇਰੀ ਰਾਗ ਦੀਆਂ ਤਾਨਾਂ (ਸ਼ਬਦ ਰੀਤ ਨੰ: ੧)

## ਅਸਥਾਈ

| | ੦ | ੩ | × | ੨ |
|---|---|---|---|---|
| ੧. | * ਮਿਲ ਜ ਗ | ਦੀ ऽ ਸ ਮਿ | ਨ਼ਰੁ ਗਰੁ ਮੱਧੁ ਨਧੁ | ਮੱਗ ਰੁਮੰ ਗਰੁ ਸऽ |
| ੨. | • • • • | ਨ਼ਰੁ ਨ਼ਧ਼ੁ ਮ਼ੱਧ਼ੁ ਨ਼ਸ | ਨ਼ਰੁ ਗਰੁ ਮੱਧੁ ਨਸਂ | ਨਧੁ ਮੱਧੁ ਮੱਗ ਰੁਸ |
| ੩. | ਰੁਗ ਰੁਮੰ ਗਰੁ ਮੱਧੁ | ਮੱਗ ਰੁਮੰ ਧੁਨ ਧੁਮੰ | ਗਰੁ ਮੱਧੁ ਨਸਂ ਰੁਂਸਂ | ਨਰੁਂ ਨਧੁ ਮੱਗ ਰੁਸ |
| ੪. | • • • • | ਨ਼ਰੁ ਨ਼ਧ਼ੁ ਮ਼ੱਧ਼ੁ ਨ਼ਨ਼, | ਧ਼ੁਨ਼ ਰੁਰੁ, ਨ਼ਰੁ ਮੱਮੰ, | ਰੁਮੰ ਧੁਧੁ, ਮੱਧੁ ਨਨ, |
| | ਧੁਨ ਰੁਂਰੁਂ ਨਰੁਂ ਮੰਮੰ | ਗੰਰੁਂ, ਗਂਗਂ ਰੁਂਸਂ, ਰੁਂਰੁਂ | ਸਂਨ, ਸਂਸਂ ਨਧੁ, ਨਨ | ਧੁਮੰ, ਧੁਧੁ ਮੱਗ ਰੁਸ |
| ੫. | ਨ਼ਰੁ ਗਗ ਰੁਸ, ਮੱਮੰ | ਗਗ ਰੁਸ, ਧੁਧੁ ਮੱਮੰ | ਗਗ ਰੁਸ, ਨਨ ਧੁਧੁ | ਮੱਮੰ ਗਗ ਰੁਸ, ਰੁਂਰੁਂ |
| | ਨਨ ਧੁਧੁ ਮੱਮੰ ਗਗ | ਰੁਸ, ਨਰੁਂ ਗਂਰੁਂ ਮੰਮੰ | ਗਂਗਂ ਰੁਂਰੁਂ ਸਂਸਂ ਨਨ | ਧੁਧੁ ਮੱਮੰ ਗਗ ਰੁਸ, |
| ੬. | • • • • | ਰੁਰੁ ਸ,ਰੁ ਰੁਸ ਰੁਰੁ | ਨਰੁ ਨਧ਼ੁ ਮ਼ੱਧ਼ੁ ਨ਼ਸ, | ਧੁਧੁ ਮੰ,ਧੁ ਧਮੰ ਧੁਧੁ |
| | ਮੱਧੁ ਨਧੁ ਮੱਗ ਰੁਸ, | ਰੁਂਰੁਂ ਸਂ,ਰੁਂ ਰੁਂਸਂ ਰੁਂਰੁਂ | ਨਰੁਂ ਨਧੁ ਮੱਗ ਰੁਸ | ਰੁਗ ਰੁਰੁ, ਮੱਧ ਮੱਮੰ, |
| | ਧੁਨ ਧੁਧੁ, ਨਸਂ ਨਨ, | ਰੁਂਗਂ ਰੁਂਰੁਂ, ਮੰਮੰ ਗਂਗਂ | ਰੁਂਰੁਂ ਸਂਸਂ ਨਨ ਧੁਧੁ | ਮੱਮੰ ਗਗ ਰੁਰੁ ਸऽ |

## ਅੰਤਰਾ

| | | | | |
|---|---|---|---|---|
| ੧. | • ਜੋ ਕਿ ਛ | ਹੋ ऽ ਆ ਸੁ | ਨਰੁਂ ਨਧੁ ਮੱਗ ਰੁਸ, | ਨ਼ਰੁ ਗਰੁ ਮੱਧੁ ਨਸਂ |
| ੨. | • • • • | ਸਂਸਂ ਨਧੁ, ਨਨ ਧੁਮੰ, | ਧੁਧੁ ਮੱਗ, ਮੱਮੰ ਗਰੁ, | ਗਗ ਰੁਸ, ਮੱਧੁ ਨਸਂ |
| ੩. | ਰੁਂਗਂ ਰੁਂਸਂ, ਨਰੁਂ ਨਧੁ, | ਮੱਧੁ ਮੱਗ, ਰੁਗ ਰੁਸ, | ਨ਼ਰੁ ਗਗ, ਰੁਮੰ ਧੁਧੁ, | ਮੱਧੁ ਨਨ, ਧੁਨ ਸਂਸਂ |
| ੪. | • • • • | ਨਰੁਂ ਮੰਮੰ ਗਂਰੁਂ, ਗਂਗਂ | ਰੁਂਗਂ ਰੁਂਸਂ, ਰੁਂਰੁਂ ਨਰੁਂ | ਨਧੁ, ਨਨ ਧੁਨ ਧੁਮੰ, |
| | ਧੁਧੁ ਮੱਧੁ ਮੱਗ, ਮੱਮੰ | ਰੁਮੰ ਗਰੁ, ਗਗ ਰੁਗ | ਰੁਸ, ਨ਼ਰੁ ਗ,ਰੁ ਮੱਧੁ, | ਮੱਧੁ ਨ,ਧੁ ਨਸਂ ਰੁਂਸਂ |
| ੫, | ਮੰਮੰ ਗਂ,ਮੰ ਮੰਗਂ ਰੁਂਸਂ | ਰੁਂਰੁਂ ਸਂ,ਰੁਂ ਰੁਂਸਂ ਨਧੁ, | ਨਨ ਧੁ,ਨ ਨਧੁ ਮੱਗ, | ਧੁਧੁ ਮੰ,ਧੁ ਧੁਮੰ ਗਰੁ, |
| | ਮੱਮੰ ਗ,ਮੰ ਮੱਗ ਰੁਸ | ਰੁਰੁ ਸ,ਰੁ ਰੁਸ ਨ਼ਧ਼ੁ, | ਨ਼ਰੁ ਗਰੁ, ਰੁਮੰ ਧੁਮੰ, | ਮੱਧੁ ਨਧੁ, ਧੁਨ ਰੁਂਸਂ |
| ੬. | ਧੁਨ ਸਂ,ਧੁ ਨਸਂ ਧੁਨ | ਸਂਰੁਂ ਸਂਨ ਧੁਧੁ ਮੱਗ | ਰੁਸ, ਨ਼ਰੁ ਮੱਧੁ ਨਸਂ | ਮੰਮੰ ਗਂਰੁਂ, ਗਂਗਂ ਰੁਂਸਂ, |
| | ਰੁਂਰੁਂ ਸਂਨ, ਸਂਸਂ ਨਧੁ, | ਨਨ ਧੁਮੰ, ਧੁਧੁ ਮੱਗ, | ਮੱਮੰ ਗਰੁ, ਗਗ ਰੁਸ, | ਨ਼ਰੁ ਮੱਮੰ ਧੁਧੁ ਨਨ |
| | ਸਂऽ ਜੋ ਕਿ ਛ | ਹੋ ऽ ਆ ਸੁ... | | |

## ੧. ਰਾਗ ਗਉੜੀ ਗੁਆਰੇਰੀ, ਤਿੰਨਤਾਲ (ਮੱਧ ਲਯ)

ਕਈ ਜਨਮ ਭਏ ਕੀਟ ਪਤੰਗਾ ॥ ਕਈ ਜਨਮ ਗਜ ਮੀਨ ਕੁਰੰਗਾ ॥
ਕਈ ਜਨਮ ਪੰਖੀ ਸਰਪ ਹੋਇਓ ॥ ਕਈ ਜਨਮ ਹੈਵਰ ਬ੍ਰਿਖ ਜੋਇਓ ॥੧॥
ਮਿਲੁ ਜਗਦੀਸ ਮਿਲਨ ਕੀ ਬਰੀਆ ॥ ਚਿਰੰਕਾਲ ਇਹ ਦੇਹ ਸੰਜਰੀਆ ॥੧॥ਰਹਾਉ॥
ਕਈ ਜਨਮ ਸੈਲ ਗਿਰਿ ਕਰਿਆ ॥ ਕਈ ਜਨਮ ਗਰਭ ਹਿਰਿ ਖਰਿਆ ॥
ਕਈ ਜਨਮ ਸਾਖ ਕਰਿ ਉਪਾਇਆ ॥ ਲਖ ਚਉਰਾਸੀਹ ਜੋਨਿ ਭ੍ਰਮਾਇਆ ॥੨॥
ਸਾਧਸੰਗਿ ਭਇਓ ਜਨਮੁ ਪਰਾਪਤਿ ॥ ਕਰਿ ਸੇਵਾ ਭਜੁ ਹਰਿ ਹਰਿ ਗੁਰਮਤਿ ॥
ਤਿਆਗਿ ਮਾਨੁ ਝੂਠੁ ਅਭਿਮਾਨੁ ॥ ਜੀਵਤ ਮਰਹਿ ਦਰਗਹ ਪਰਵਾਨੁ ॥੩॥
ਜੋ ਕਿਛੁ ਹੋਆ ਸੁ ਤੁਝ ਤੇ ਹੋਗੁ ॥ ਅਵਰ ਨ ਦੂਜਾ ਕਰਣੈ ਜੋਗੁ ॥
ਤਾ ਮਿਲੀਐ ਜਾ ਲੈਹਿ ਮਿਲਾਇ ॥ ਕਹੁ ਨਾਨਕ ਹਰਿ ਹਰਿ ਗੁਣ ਗਾਇ ॥੪॥

(ਗਉੜੀ ਗੁਆਰੇਰੀ ਮ: ੫, ਪੰਨਾ ੧੭੬)

### ਅਸਥਾਈ

| ੦ | | | | ੩ | | | | × | | | | ੨ | | | |
|---|---|---|---|---|---|---|---|---|---|---|---|---|---|---|---|
| | | | | | | | | ਮੱ | | | | | | | |
| — | ਸਰੁ | ਗ | ਰੁ | ਸ | ਨ਼ | ਸ | ਰੁ | ਧੁ | ਧੁ | ਮੱ | ਧੁ | ਮੱ | ਗ | ਰੁ | ਸ |
| ऽ | ਮਿਲ | ਜ | ਗ | ਦੀ | ऽ | ਸ | ਮਿ | ਲ | ਨ | ਕੀ | ऽ | ਬ | ਰੀ | ਆ | ऽ |
| | | | | | | | | | | ਧੁ਼ | | | | | |
| — | ਰੁ | ਰੁ | ਰੁ | ਸ | ਸ | ਸ | ਸ | ਨ਼ | ਨ਼ | ਮੱ਼ | ਧੁ਼ | ਨ਼ | ਨ਼ | ਸ | — |
| ऽ | ਚਿੰ | ਰੰ | ਕਾ | ऽ | ਲ | ਇ | ਹ | ਦੇ | ਹ | ऽ | ਸੰ | ਜ | ਰੀ | ਆ | ऽ |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | ਮੱ | | | | | | | | | | | | | | |
| | ਧੁ | ਮੱ | ਮੱ | ਧੁ | ਧੁ | ਨ | ਨ | ਸਂ | — | ਸਂ | ਸਂ | ਸਂ | — | ਸਂ | — |
| | ਕ | ਈ | ਜ | ਨ | ਮ | ਭ | ਏ | ਕੀ | ऽ | ਟ | ਪ | ਤੰ | ऽ | ਗਾ | ऽ |
| — | ਰੁਂ | ਰੁਂ | ਰੁਂ | ਸਂ | ਸਂ | ਸਂ | ਸਂ | ਨ | — | ਰੁਂ | ਗਂ | ਰਂ | — | ਸਂ | — |
| ऽ | ਕ | ਈ | ਜ | ਨ | ਮ | ਗ | ਜ | ਮੀ | ऽ | ਨ | ਕੁ | ਰੰ | ऽ | ਗਾ | ऽ |
| — | ਸਂ | ਸਂ | ਰੁਂ | ਸਂ | ਨ | ਧੁ | — | ਮੱ | — | ਗ | ਰੁ | ਮੱ | ਗ | ਰੁ | ਸ |
| ऽ | ਕ | ਈ | ਜ | ਨ | ਮ | ਪੰ | ऽ | ਖੀ | ऽ | ਸਰ | ਪ | ਹੋ | ऽ | ਇਓ | ऽ |
| — | ਰੁ | ਰੁ | ਰੁ | ਸ | ਸ | ਸ | — | ਨ਼ | ਨ਼ | ਰੁ | ਗ | ਰੁ | — | ਸ | — |
| ऽ | ਕ | ਈ | ਜ | ਨ | ਮ | ਹੈ | ऽ | ਵ | ਰ | ਬ੍ਰਿ | ਖ | ਜੋ | ऽ | ਇਓ | ऽ |

—ਬਾਕੀ ਤੁਕਾਂ ਅੰਤਰੇ ਤੇ ਲਾਓ। (ਸੁਰ ਰਚਨਾ ਕਰਤਾ ਵਲੋਂ)

## ੨. ਰਾਗ ਗਉੜੀ ਗੁਆਰੇਰੀ, ਤਿੰਨਤਾਲ (ਮੱਧਜ ਲਯ)

ਭਉ ਮੁਚੁ ਭਾਰਾ ਵਡਾ ਤੋਲੁ ॥ ਮਨ ਮਤਿ ਹਉਲੀ ਬੋਲੇ ਬੋਲੁ ॥
ਸਿਰਿ ਧਰਿ ਚਲੀਐ ਸਹੀਐ ਭਾਰੁ ॥ ਨਦਰੀ ਕਰਮੀ ਗੁਰ ਬੀਚਾਰੁ ॥੧॥
ਭੈ ਬਿਨੁ ਕੋਇ ਨ ਲੰਘਸਿ ਪਾਰਿ ॥ ਭੈ ਭਉ ਰਾਖਿਆ ਭਾਇ ਸਵਾਰਿ ॥੧॥ਰਹਾਉ॥
ਭੈ ਤਨਿ ਅਗਨਿ ਭਖੈ ਭੈ ਨਾਲਿ ॥ ਭੈ ਭਉ ਘੜੀਐ ਸਬਦਿ ਸਵਾਰਿ ॥
ਭੈ ਬਿਨੁ ਘਾੜਤ ਕਚੁ ਨਿਕਚ ॥ ਅੰਧਾ ਸਚਾ ਅੰਧੀ ਸਟ ॥ ੨ ॥
ਬੁਧੀ ਬਾਜੀ ਉਪਜੈ ਚਾਉ ॥ ਸਹਸ ਸਿਆਣਪ ਪਵੈ ਨ ਤਾਉ ॥
ਨਾਨਕ ਮਨਮੁਖਿ ਬੋਲਣੁ ਵਾਉ ॥ ਅੰਧਾ ਅਖਰੁ ਵਾਉ ਦੁਆਉ ॥੩॥

(ਗਉੜੀ ਗੁਆਰੇਰੀ ਮ: ੧, ਪੰਨਾ ੧੫੧)

### ਅਸਥਾਈ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ੦ | | | | ੩ | | | | × | | | | ੨ | | | |
| | ਸ | | | | | | | | | | | | | | |
| | ਨ਼ | ਰ̲ | ਮੱ | ਗ̲ | ਰ̲ | ਸ | ਸ | ਨ਼ | — | ਧ਼̲ | ਧ਼̲ | ਨ਼ | — | ਸ | — |
| | ਭੈ | ਬਿ | ਨ | ਕੋ | ऽ | ਇ | ਨ | ਲੰ | ऽ | ਘ | ਸ | ਪਾ | ऽ | ਰ | ऽ |
| — | ਰ̲ | ਗ | ਰ̲ | ਮੱ | ਧ̲ | ਨ | ਧ̲ | ਮੱ | ਗ | ਰ̲ | ਮੱ | ਗ | ਰ̲ | ਸ | — |
| ऽ , | ਭੈ | ਭਉ | ऽ | ਰਾ | ऽ | ਖਿਆ | ऽ | ਭਾ | ऽ | ਇ | ਸ | ਵਾ | ऽ | ਰ | ऽ |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | ਧ̲ | | | | | | | ਨ | | | | | | | |
| | ਮੱ | ਮੱ | ਮੱ | ਧ̲ | — | ਮੱ | ਧ̲ | ਸਂ | — | ਸਂ | — | ਸਂ | — | ਸਂ | — |
| | ਭਉ | ਮੁ | ਚ | ਭਾ | ऽ | ਰਾ | ऽ | ਵ | ऽ | ਡਾ | ऽ | ਤੋ | ऽ | ਲ | ऽ |
| | ਨ | | | | | | | | | | | | | | |
| — | ਧ̲ | ਧ̲ | ਧ̲ | ਨ | — | ਨ | — | ਸਂ | — | ਰ̲ਂ | ਗਂ | ਰ̲ਂ | — | ਸਂ | — |
| ऽ | ਮਨ | ਮ | ਤ | ਹਉ | ऽ | ਲੀ | ऽ | ਬੋ | ऽ | ਲੇ | ऽ | ਬੋ | ऽ | ਲ | ऽ |
| — | ਸਂ | ਸਂ | ਸਂ | ਨ | ਨ | ਰ̲ਂ | ਨ | ਧ̲ | ਧ̲ | ਨ | ਧ̲ | ਮੱ | ਧ̲ | ਮੱ | ਗ |
| ऽ | ਸਿਰ | ਧ | ਰ | ਚ | ਲੀ | ਐ | ऽ | ਸ | ਹੀ | ਐ | ऽ | ਭਾ | ऽ | ਰ | ऽ |
| — | ਰ̲ | ਰ̲ | ਮੱ | ਧ̲ | ਨ | ਰ̲ਂ | ਨ | ਧ̲ | ਮੱ | ਗ | ਰ̲ | ਮੱ | ਗ | ਰ̲ | ਸ |
| ऽ | ਨ | ਦ | ਰੀ | ਕ | ਰ | ਮੀ | ऽ | ਗੁ | ਰ | ਬੀ | ऽ | ਚਾ | ऽ | ਰ | ऽ |

**ਨੋਟ** :—ਇਹ ਇਕ ਪੁਰਾਤਨ ਸ਼ਬਦ ਰੀਤ ਹੈ, ਜੋ ਭਾਈ ਤਾਬਾ ਜੀ ਰਬਾਬੀ ਤੋਂ ਪ੍ਰਾਪਤ ਕੀਤੀ ।

—ਸ਼ਬਦ ਦੀਆਂ ਬਾਕੀ ਤੁਕਾਂ ਅੰਤਰੇ ਤੇ ਲਾਓ ।

## ੩. ਰਾਗ ਗਉੜੀ ਗੁਆਰੇਰੀ, ਤਿੰਨਤਾਲ (ਮੱਧਜ ਲਯ)

ਪੰਡਿਤੁ ਸਾਸਤ ਸਿਮ੍ਰਿਤਿ ਪੜਿਆ ॥ ਜੋਗੀ ਗੋਰਖੁ ਗੋਰਖੁ ਕਰਿਆ ॥
ਮੈ ਮੂਰਖ ਹਰਿ ਹਰਿ ਜਪੁ ਪੜਿਆ ॥ ੧ ॥
ਨਾ ਜਾਨਾ ਕਿਆ ਗਤਿ ਰਾਮ ਹਮਾਰੀ ॥
ਹਰਿ ਭਜੁ ਮਨ ਮੇਰੇ ਤਰੁ ਭਉਜਲੁ ਤੂ ਤਾਰੀ ॥ ੧ ॥ ਰਹਾਉ ॥
ਸੰਨਿਆਸੀ ਬਿਭੂਤ ਲਾਇ ਦੇਹ ਸਵਾਰੀ ॥ ਪਰ ਤ੍ਰਿਅ ਤਿਆਗੁ ਕਰੀ ਬ੍ਰਹਮਚਾਰੀ ॥
ਮੈ ਮੂਰਖ ਹਰਿ ਆਸ ਤੁਮਾਰੀ ॥ ੨ ॥
ਖਤ੍ਰੀ ਕਰਮ ਕਰੇ ਸੂਰਤਣ ਪਾਵੈ ॥ ਸੂਦੁ ਵੈਸੁ ਪਰ ਕਿਰਤਿ ਕਮਾਵੈ ॥
ਮੈ ਮੂਰਖ ਹਰਿ ਨਾਮ ਛਡਾਵੈ ॥ ੩ ॥
ਸਭ ਤੇਰੀ ਸ੍ਰਿਸਟਿ ਤੂ ਆਪਿ ਰਹਿਆ ਸਮਾਈ ॥ ਗੁਰਮੁਖਿ ਨਾਨਕ ਦੇ ਵਡਿਆਈ ॥
ਮੈ ਅੰਧਲੇ ਹਰਿ ਟੇਕ ਟਿਕਾਈ ॥ ੪ ॥

(ਗਉੜੀ ਗੁਆਰੇਰੀ ਮ: ੪, ਪੰਨਾ ੧੬੩)

### ਅਸਥਾਈ

| ੨ | | | | ੦ | | | | ੩ | | | | × | | | |
|---|---|---|---|---|---|---|---|---|---|---|---|---|---|---|---|
| — | ਰੁ | ਗ | ਰੁ | ਮੱ | ਧੁ | ਨ | ਧੁ | ਮੱ | ਗ | ਰੁ | ਸ | ਨ਼ | — | ਸ | — |
| ऽ | ਨਾ | ਜਾ | ਨਾ | ਕਿਆ | ऽ | ਗ | ਤਿ | ਰਾ | ऽ | ਮ | ਹ | ਮਾ | ऽ | ਰੀ | ऽ |
| — | ਨ਼ | ਸ | ਸ | ਰੁ | ਰੁ | ਸਰੁ | ਨ਼ਸ | ਨ਼ | ਨ਼ | ਧੁ਼ ਪ਼ | ਧੁ਼ | ਨ਼ | — | ਸ | — |
| ऽ | ਹਰਿ | ਭਜ | ਮਨ | ਮੇ | ਰੇ | ਤਰ | ਭਉ | ਜ | ਲ | ਤੂ | ऽ | ਤਾ | ऽ | ਰੀ | ऽ |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | ਮੱ ਧੁ | ਮੱ | ਮੱ | ਧੁ | — | ਨ | ਨ | ਸਂ | ਸਂ | ਸਂ | ਸਂ | ਰੁਂ | ਰੁਂ | ਸਂ | — |
| | ਪੰ | ਡਿ | ਤ | ਸਾ | ऽ | ਸ | ਤ | ਸਿ | ऽਮ | ਰਿ | ਤ | ਪ | ੜਿ | ਆ | ऽ |
| — | ਨ | — | ਨ | ਸਂ | — | ਸਂ | ਸਂ | ਨ | — | ਰੁਂ | ਗਂ | ਰੁਂ | ਰੁਂ | ਸਂ | — |
| ऽ | ਜੋ | ऽ | ਗੀ | ਗੋ | ऽ | ਰ | ਖ | ਗੋ | ऽ | ਰ | ਖ | ਕ | ਰਿ | ਆ | ऽ |
| — | ਸਂ | — | ਰੁਂ | ਨ ਸਂ | ਨ | ਧੁ | ਧੁ | ਮੱ | ਮੱ | ਧੁ | ਮੱ | ਗ | ਰੁ | ਸ | — |
| ऽ | ਮੈ | ऽ | ਮੂ | ਰ | ਖ | ਹ | ਰਿ | ਹ | ਰਿ | ਜ | ਪ | ਪ | ੜਿ | ਆ | ऽ |

—ਸ਼ਬਦ ਦੀਆਂ ਬਾਕੀ ਤੁਕਾਂ ਅੰਤਰੇ ਤੇ ਲਾਓ। (ਸੁਰ ਰਚਨਾ ਕਰਤਾ ਵਲੋਂ)

## ੪. ਰਾਗ ਗਉੜੀ ਗੁਆਰੇਰੀ, ਤਾਲ–ਸੂਲਫਾਕ (ਮੱਧਜ ਲਯ)

ਹਉਮੈ ਵਿਚਿ ਸਭੁ ਜਗੁ ਬਉਰਾਨਾ ॥ ਦੂਜੈ ਭਾਇ ਭਰਮਿ ਭੁਲਾਨਾ ॥
ਬਹੁ ਚਿੰਤਾ ਚਿਤਵੈ ਆਪੁ ਨ ਪਛਾਨਾ ॥ ਧੰਧਾ ਕਰਤਿਆ ਅਨਦਿਨੁ ਵਿਹਾਨਾ ॥੧॥
ਹਿਰਦੈ ਰਾਮੁ ਰਮਹੁ ਮੇਰੇ ਭਾਈ ॥ ਗੁਰਮੁਖਿ ਰਸਨਾ ਹਰਿ ਰਸਨ ਰਸਾਈ ॥੧॥ਰਹਾਉ॥
ਗੁਰਮੁਖਿ ਹਿਰਦੈ ਜਿਨਿ ਰਾਮੁ ਪਛਾਤਾ ॥ ਜਗਜੀਵਨੁ ਸੇਵਿ ਜੁਗ ਚਾਰੇ ਜਾਤਾ ॥
ਹਉਮੈ ਮਾਰਿ ਗੁਰ ਸਬਦਿ ਪਛਾਤਾ ॥ ਕ੍ਰਿਪਾ ਕਰੇ ਪ੍ਰਭ ਕਰਮ ਬਿਧਾਤਾ ॥੨॥
ਸੇ ਜਨ ਸਚੇ ਜੋ ਗੁਰ ਸਬਦਿ ਮਿਲਾਏ ॥ ਧਾਵਤ ਵਰਜੇ ਠਾਕਿ ਰਹਾਏ ॥
ਨਾਮੁ ਨਵ ਨਿਧਿ ਗੁਰ ਤੇ ਪਾਏ ॥ ਹਰਿ ਕਿਰਪਾ ਤੇ ਹਰਿ ਵਸੈ ਮਨਿ ਆਏ ॥੩॥
ਰਾਮ ਰਾਮ ਕਰਤਿਆ ਸੁਖੁ ਸਾਂਤਿ ਸਰੀਰ ॥ ਅੰਤਰਿ ਵਸੈ ਨ ਲਾਗੈ ਜਮ ਪੀਰ ॥
ਆਪੇ ਸਾਹਿਬੁ ਆਪਿ ਵਜੀਰ ॥ ਨਾਨਕ ਸੇਵਿ ਸਦਾ ਹਰਿ ਗੁਣੀ ਗਹੀਰ ॥੪॥

(ਗਉੜੀ ਗੁਆਰੇਰੀ ਮ: ੩, ਪੰਨਾ ੧੫੯)

### ਅਸਥਾਈ

| × | | ੦ | | ੨ | | ੩ | | ੦ | |
|---|---|---|---|---|---|---|---|---|---|
| ਰੁ | ਰੁ | ਰੁ<br>ਮੰ | ਧੁ | ਮੰ | ਗ | ਰੁ | — | — | ਰੁ |
| ਹਿ | ਰ | ਦੈ | ਽ | ਰਾ | ਽ | ਮ | ਽ | ਽ | ਰ |
| ਸ | — | ਸ | ਰੁ | ਨ਼ | ਧੁ਼ | ਨ਼ | — | — | — |
| ਮਹੁ | ਽ | ਮੇ | ਰੇ | ਭਾ | ਽ | ਈ | ਽ | ਽ | ਽ |
| ਸ<br>ਨ਼ | ਨ਼ | ਸ | ਰੁ | ਨ਼ | ਸ | ਨ਼<br>ਧੁ਼ | — | ਧੁ਼ | ਧੁ਼ |
| ਗੁ | ਰ | ਮੁ | ਖ | ਰ | ਸ | ਨਾ | ਽ | ਹ | ਰਿ |
| ਮ਼ | ਧੁ਼ | ਨ਼ | ਨ਼ | ਰੁ | — | ਸ | — | — | — |
| ਰ | ਸ | ਨ | ਰ | ਸਾ | ਽ | ਈ | ਽ | ਽ | ਽ |

### ਅੰਤਰਾ

| | | | | | | | | | |
|---|---|---|---|---|---|---|---|---|---|
| ਮੰ<br>ਧੁ | — | ਮੰ | ਧੁ | ਨ | ਨ | ਸਂ | ਸਂ | — | — |
| ਹਉ | ਽ | ਮੈ | ਽ | ਵਿ | ਚ | ਸ | ਭੁ | ਽ | ਽ |
| ਰੁਂ | ਰੁਂ | ਰੁਂ | — | ਸਂ | ਨ | ਸਂ | — | — | — |
| ਜ | ਗ | ਬਉ | ਽ | ਰਾ | ਽ | ਨਾ | ਽ | ਽ | ਽ |
| ਨ | — | ਸਂ | ਰੁਂ | ਨ | ਸਂ | ਧੁ | — | — | — |
| ਦੂ | ਽ | ਜੈ | ਽ | ਭਾ | ਽ | ਇ | ਽ | ਽ | ਽ |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ਮੰ | ਧੁ | ਨ | ਰੁੰ | ਨ | ਧੁ | ਮੰ | ਗ | ਰੁ | ਸ |
| ਭ | ਰ | ਮ | ਭੁ | ਲਾ | ऽ | ਨਾ | ऽ | ऽ | ऽ |

ਨੋਟ : — ਇਹ ਸ਼ਬਦ ਰੀਤ ਬਹੁਤ ਪੁਰਾਤਨ ਹੈ, ਬਾਕੀ ਤੁਕਾਂ ਅੰਤਰੇ ਤੇ ਲਾਓ ।

## ੫. ਰਾਗ ਗਉੜੀ ਗੁਆਰੇਰੀ, ਤਾਲ—ਚੰਚਲ (ਮੱਧਜ ਲਯ)

ਅਨਿਕ ਜਤਨ ਨਹੀ ਹੋਤੁ ਛੁਟਾਰਾ ॥ ਬਹੁਤੁ ਸਿਆਣਪ ਆਗਲ ਭਾਰਾ ॥
ਹਰਿ ਕੀ ਸੇਵਾ ਨਿਰਮਲੁ ਹੇਤ ॥ ਪ੍ਰਭ ਕੀ ਦਰਗਹ ਸੋਭਾ ਸੇਤ ॥੧॥
ਮਨ ਮੇਰੇ ਗਹੁ ਹਰਿ ਨਾਮ ਕਾ ਓਲਾ ॥ ਤੁਝੈ ਨ ਲਾਗੈ ਤਾਤਾ ਝੋਲਾ ॥੧॥ਰਹਾਉ॥
ਜਿਉ ਬੋਹਿਥੁ ਭੈ ਸਾਗਰ ਮਾਹਿ ॥ ਅੰਧਕਾਰ ਦੀਪਕ ਦੀਪਾਹਿ ॥
ਅਗਨਿ ਸੀਤ ਕਾ ਲਾਹਸਿ ਦੂਖ ॥ ਨਾਮੁ ਜਪਤ ਮਨਿ ਹੋਵਤ ਸੂਖ ॥ ੨ ॥
ਉਤਰਿ ਜਾਇ ਤੇਰੇ ਮਨ ਕੀ ਪਿਆਸ ॥ ਪੂਰਨ ਹੋਵੈ ਸਗਲੀ ਆਸ ॥
ਡੋਲੈ ਨਾਹੀ ਤੁਮਰਾ ਚੀਤੁ ॥ ਅੰਮ੍ਰਿਤ ਨਾਮੁ ਜਪਿ ਗੁਰਮੁਖ ਮੀਤ ॥ ੩ ॥
ਨਾਮ ਅਉਖਧੁ ਸੋਈ ਜਨੁ ਪਾਵੈ ॥ ਕਰਿ ਕਿਰਪਾ ਜਿਸੁ ਆਪਿ ਦਿਵਾਵੈ ॥
ਹਰਿ ਹਰਿ ਨਾਮੁ ਜਾ ਕੈ ਹਿਰਦੈ ਵਸੈ ॥ ਦੂਖੁ ਦਰਦੁ ਤਿਹ ਨਾਨਕ ਨਸੈ ॥੪॥
(ਗਉੜੀ ਗੁਆਰੇਰੀ ਮ: ੫, ਪੰਨਾ ੧੭੯)

ਅਸਥਾਈ

| | | | ੨ | | | | ੦ | | | ੩ | | | |
|---|---|---|---|---|---|---|---|---|---|---|---|---|---|
| | | | | | | | | | | ਰੁ | ਗ | ਰ | ਸ |
| | | | | | | | | | | ਮ | ਨ | ਮੇ | ਰੇ |
| ਨ਼ | ਨ਼ | — | ਸ | — | — | — | — | — | ਗ਼ਸ | ਨ਼ | — | ਧ਼ ਮੰ | ਧ਼ |
| ਗ | ਹੁ | ऽ | ऽ | ऽ | ऽ | ऽ | ऽ | ऽ | ਹਰਿ | ਨਾ | ऽ | ਮ | ਕਾ |
| ਨ਼ | — | — | ਸ | — | — | — | — | — | — | ਰੁ | ਰੁ | ਧੁ | ਧੁ |
| ੳ | ऽ | ऽ | ਲਾ | ऽ | ऽ | ऽ | ऽ | ऽ | ऽ | ਤੁ | ਝੈ | ऽ | ਨ |
| ਮੰ | ਗ | — | ਰੁ | — | — | — | ਸ | — | — | ਨ਼ | — | ਰੁ | — |
| ਲਾ | ऽ | ऽ | ਗੈ | ऽ | ऽ | ऽ | ऽ | ऽ | ऽ | ਤਾ | ऽ | ਤਾ | ऽ |
| ਰੁੰ | — | — | ਨ | ਧੁ | ਮੰ | ਗ | ਰੁ | ਸ | — | | | | |
| ਝੈ | ऽ | ऽ | ਲਾ | ऽ | ऽ | ऽ | ऽ | ऽ | ऽ | | | | |

## ਅੰਤਰਾ

| | | | | | | | | | | | | | |
|---|---|---|---|---|---|---|---|---|---|---|---|---|---|
| | | | | | | | | | | ਧੁ | | | |
| | | | | | | | | | | ਮੱ | ਧੁ | ਨ | ਨ |
| | | | | | | | | | | ਅ | ਨਿ | ਕ | ਜ |
| ਸੰ | ਸੰ | — | ਨ | ਸੰ | — | — | — | — | — | ਨ | — | ਰੁੰ | ਗੰ |
| ਰ | ਠ | ऽ | ਨ | ਹੀ | ऽ | ऽ | ऽ | ऽ | ऽ | ਹੈ | ऽ | ਤ | ਛੁ |
| ਰੁੰ | — | — | ਸੰ | — | — | — | — | — | — | ਨ | — | ਸੰ | ਰੁੰ |
| ਟਾ | ऽ | ऽ | ਰਾ | ऽ | ऽ | ऽ | ऽ | ऽ | ऽ | ਬਹੁ | ऽ | ਤ | ਸਿ |
| ਨ | — | — | ਰੁੰ | ਨ | ਧੁ | ਮੱ | ਗ | ਰੁ | ਸ | ਨ਼ | — | ਰੁ | ਰੁ |
| ਆ | ऽ | ऽ | ਨ | ਪ | ऽ | ऽ | ऽ | ऽ | ऽ | ਆ | ऽ | ਗ | ਲ |
| ਰੁ ਧੁ | — | — | ਮੱ | ਗ | ਰੁ | — | ਸ | — | — | | | | |
| ਭਾ | ऽ | ऽ | ਰਾ | ऽ | ऽ | ऽ | ऽ | ऽ | ऽ | ਮਨ ਮੇਰੇ... | | | |

—ਬਾਕੀ ਤੁਕਾਂ ਅੰਤਰੇ ਤੇ ਲਾਓ। (ਸੁਰ ਰਚਨਾ ਕਰਤਾ ਵਲੋਂ)

## ੬. ਰਾਗ ਗਉੜੀ ਗੁਆਰੇਰੀ, ਝਪਤਾਲ, (ਮੱਧਜ ਲਯ)

ਭੈ ਬਿਨੁ ਕੋਇ ਨ ਲੰਘਸਿ ਪਾਰ ॥ (ਇਸ ਦਾ ਪਾਠ ਨੰ: ੨ ਤੇ ਲਿਖਿਆ ਹੈ)

### ਅਸਥਾਈ

| | | | | | | | | | |
|---|---|---|---|---|---|---|---|---|---|
| X | | ੨ | | | ੦ | | ੩ | | |
| ਰੁ | — | ਸ | — | ਸ | ਗ | ਰੁ | ਸ | ਰੁ | ਸ |
| ਭੈ | ऽ | ਬਿ | ऽ | ਨ | ਕੋ | ऽ | ਇ | ऽ | ਨ |
| ਨ਼ | — | ਰੁ | ਗ | ਰੁ | ਸ | ਰੁ | ਨ਼ | ਧੁ਼ | — |
| ਲੰ | ऽ | ਘ | ऽ | ਸ | ਪਾ | ऽ | ਰ | ऽ | ऽ |
| ਮੱ਼ | ਧੁ਼ | ਨ਼ | — | — | ਸ | ਰੁ | ਸ | — | — |
| ਭੈ | ऽ | ਭਉ | ऽ | ऽ | ਰਾ | ऽ | ਖਿਆ | ऽ | ऽ |
| ਰੁ | — | ਧੁ | — | ਧੁ | ਮੱ | ਗਰੁ | ਸ | — | — |
| ਭਾ | ऽ | ਇ | ऽ | ਸ | ਵਾ | ऽऽ | ਰ | ऽ | ऽ |

## ਅੰਤਰਾ–ਤਾਲ–ਰੂਪਕ (ਝਪਤਾਲ ਦੀ ਦੁਗੁਨ ਲਯ ਵਿਚ)

| ⊕ | | | ੧ | | ੨ | | ⊕ | | | ੧ | | ੨ | |
|---|---|---|---|---|---|---|---|---|---|---|---|---|---|
| ਧੁ ਮੱ | ਧੁ | ਧੁ | ਨ | — | ਸਂ | — | ਰੁਂ | — | ਰੁਂ | ਸਂ | — | ਸਂ | — |
| ਭਉ | ਮੁ | ਚ | ਭਾ | ऽ | ਰਾ | ऽ | ਵ | ऽ | ਡਾ | ਤੋ | ऽ | ਲ | ऽ |
| ਨ | ਰੁਂ | ਗਂ | ਰੁਂ | — | ਸਂ | — | ਨ | ਸਂ | ਰੁਂਸਂ | ਨ | — | ਧੁ | — |
| ਮਨ | ਮ | ਤ | ਹਉ | ऽ | ਲੀ | ऽ | ਬੋ | ऽ | ਲੇऽ | ਬੋ | ऽ | ਲ | ऽ |
| ਮੱ | ਧੁ | ਧੁ | ਨ | ਨ | ਰੁਂ | ਨ | ਧੁ | ਮੱ | ਗ | ਰੁ | — | ਸ | — |
| ਸਿਰ | ਧ | ਰ | ਚ | ਲੀ | ਐ | ऽ | ਸਹੀ | ऽ | ਐ | ਭਾ | ऽ | ਰ | ऽ |
| ਰੁ | ਰੁ | ਰੁ | ਸ | ਸ | ਸ | — | ਨ਼ | ਧੁ਼ | ਧੁ਼ | ਨ਼ | — | ਸ | — |
| ਨ | ਦ | ਰੀ | ਕ | ਰ | ਮੀ | ऽ | ਗੁ | ਰ | ਬੀ | ਚਾ | ऽ | ਰ | ऽ |

ਨੋਟ।—ਬਾਕੀ ਤੁਕਾਂ ਅੰਤਰੇ ਤੇ ਲਾਓ, ਜਾਂ ਅਗੋਂ ਪਿਛੇ ਲਿਖੀ 'ਤਿੰਨਤਾਲ' ਦੀ ਸ਼ਬਦ ਰੀਤ ਗਾ ਕੇ ਅਨੰਦ ਮਾਣ ਸਕਦੇ ਹੋ। ਇਹ ਪੁਰਾਤਨ ਸ਼ਬਦ ਰੀਤ ਦਾਸ ਨੇ ਭਾਈ ਬਤਨ ਸਿੰਘ ਜੀ (ਸੂਰਮਾ) ਤੋਂ ਪ੍ਰਾਪਤ ਕੀਤੀ।

(ਗਉੜੀ ਗੁਆਰੇਰੀ ਰਾਗ ਸਮਾਪਤਿ)

# ਰਾਗ ਗਉੜੀ ਚੇਤੀ

| | | |
|---|---|---|
| ਵਾਦੀ—ਪ | ਠਾਟ—ਪੂਰਵੀ | ਸਮਾਂ—ਦਿਨ ਦਾ ਚੌਥਾ ਪਹਿਰ। |
| ਸੰਵਾਦੀ—ਸ | ਜਾਤੀ—ਓਡਵ-ਓਡਵ | ਵਿਸ਼ੇਸ਼—'ਰੇ ਪ, ਤੇ ਨ ਪ' ਦੀ ਸੁਰ ਸੰਗਤੀ। |

ਆਰੋਹ—ਸ, ਰੁ ਮੰ ਪ, ਨ ਸਂ।

ਅਵਰੋਹ—ਸਂ ਨ ਪ, ਮੰ ਰੁ, ਸ।

ਮੰ ਸ
ਪਕੜ—ਸ ਨ਼ ਪ਼, ਨ਼ ਸ ਰੁ ਸ, ਸ ਰੁ ਪ, ਮੰਪ ਰੁ, ਰੁਨ਼, ਸ।

ਗਉੜੀ ਚੇਤੀ ਜਾਂ ਚੇਤੀ ਗਉੜੀ ਸੰਬੰਧੀ ਕੁਝ ਸੰਗੀਤ ਲੇਖਕਾਂ ਦਾ ਖਯਾਲ ਹੈ ਕਿ ਇਹ ਰਾਗ ਚੇਤ ਦੇ ਮਹੀਨੇ ਵਿਚ ਵਿਸ਼ੇਸ਼ ਤੌਰ ਤੇ ਗਾਇਆ ਜਾਂਦਾ ਸੀ, ਜਿਸ ਕਰਕੇ ਇਸ ਦਾ ਨਾਮ ਚੇਤੀ ਗਉੜੀ ਪੈ ਗਿਆ। ਪਰ ਅਸਾਂ ਇਸ ਦੇ ਨਾਮ ਕਰਣ ਬਾਰੇ ਇਥੇ ਵਿਚਾਰ ਨਹੀਂ ਕਰਨੀ, ਕੇਵਲ ਇਸ ਦੇ ਸਰੂਪ ਤੇ ਵਿਚਾਰ ਕਰਨੀ ਹੈ। ਕਿਉਂਕਿ ਸੰਗੀਤ ਗ੍ਰੰਥਾਂ ਵਿਚ ਇਸ ਦੇ ਦੋ ਤਿੰਨ ਰੂਪ ਲਿਖੇ ਮਿਲਦੇ ਹਨ। ਜਿਵੇਂ, ਕੋਈ ਇਸ ਦਾ ਠਾਟ ਮਾਰਵਾ ਅਤੇ ਜਾਤੀ ਖਾਡਵ-ਸੰਪੂਰਣ ਮੰਨਦਾ ਹੈ ਜਿਸ ਦਾ ਆਰੋਹ-ਅਵਰੋਹ "ਸਰੁ ਗਰੁ, ਮੰਪ, ਮੰ ਧ ਨ ਸਂ। ਸਂ ਨ ਰੁਂ ਨ ਧ ਮੰ ਗ ਪ, ਮੰ ਗ ਰੁ ਸ" ਇਸ ਪ੍ਰਕਾਰ ਹੈ। ਕੋਈ ਇਸ ਦਾ ਠਾਟ ਪੂਰਬੀ, ਜਾਤੀ ਖਾਡਵ-ਸੰਪੂਰਣ ਅਤੇ ਦੋਹਾਂ ਮੱਧਮਾਂ ਦਾ ਪ੍ਰਯੋਗ ਕਰਨ ਲਈ ਆਖਦਾ ਹੈ। ਉਸ ਦਾ ਆਰੋਹ-ਅਵਰੋਹ "ਸ ਰੁ ਮੰ ਪ, ਮੰ ਧੁ ਨ ਸਂ। ਸਂ ਨ ਧੁ ਪ, ਧੁ ਮ, ਪ ਮੰ ਧੁ ਮੰ ਗ ਰੁ ਗ ਰੁ ਸ।" ਇਸ ਤੋਂ ਇਲਾਵਾ ਕਈ ਪੂਰਵੀ ਠਾਟ ਦੀ ਗਉੜੀ ਵਿਚ ਕੇਵਲ ਪੰਚਮ ਵਾਦੀ ਤੇ ਖੜਜ ਸੰਵਾਦੀ ਮੰਨ ਕੇ ਗਾਉਣ ਨੂੰ ਹੀ ਚੇਤੀ ਗਉੜੀ ਆਖਦੇ ਹਨ।

ਗਉੜੀ ਚੇਤੀ ਪੂਰਵੀ ਠਾਟ ਦਾ ਰਾਗ ਹੈ। ਇਸ ਦੀ ਜਾਤੀ ਓਡਵ-ਓਡਵ, ਵਾਦੀ ਪੰਚਮ, ਸੰਵਾਦੀ ਖੜਜ ਜਾਂ ਰਿਖਭ, ਅਤੇ ਗਾਉਣ ਦਾ ਸਮਾਂ ਦਿਨ ਦਾ ਚੌਥਾ ਪਹਿਰ ਹੈ। ਇਹੋ ਰੂਪ ਪੁਰਾਤਨ ਸੰਗੀਤ ਗ੍ਰੰਥਾਂ ਵਿਚ ਲਿਖਿਆ ਹੈ। ਜਿਵੇਂ ਪੰਡਿਤ ਸੋਮਨਾਥ ਆਖਦਾ ਹੈ "ਗੌੜੀ ਚੈਤੀ ਚਾਪਗਾ, ਗੰਧਾਰ ਧੈਵਤ ਰਹਿਤ" ਅਸੀਂ, ਇਸੇ ਨੂੰ ਗਉੜੀ ਚੇਤੀ ਦਾ ਸ਼ੁੱਧ ਰੂਪ ਮੰਨਦੇ ਹਾਂ। ਕਿਉਂਕਿ ਇਸ ਦਾ ਸਰੂਪ ਪੂਰਵੀ ਜਾਂ ਮਾਰਵਾ ਠਾਟ ਦੇ ਕਿਸੇ ਰਾਗ ਨਾਲ ਨਹੀਂ ਮਿਲਦਾ। ਇਹ ਗਉੜੀ ਦਾ ਇਕ ਅਤੀ ਸੁੰਦਰ ਤੇ ਗੰਭੀਰ ਪ੍ਰਕਾਰ ਹੈ, ਜਿਸ ਦੀਆਂ ਮਨੋਹਰ ਸ਼ਬਦ ਰੀਤਾਂ ਅੱਗੇ ਲਿਖੀਆਂ ਹਨ।

## ਸੁਰ-ਵਿਸਥਾਰ (ਆਲਾਪ)

ਮੱ

੧. ਸ, ਨ਼ਸਰੁਨ਼ਪ਼ - ਮ਼ੱਪ਼ਨ਼, ਨ਼ਸ—ਨ਼ਸਰੁਸ—ਸਨ਼ਪ਼—ਪ਼ਨ਼, ਨ਼ਸਰੁ, ਰੁਸ ਪ—ਮੱਪ ਰੁ—ਸ।

ਸ

੨. ਸਰੁਪ —ਮੱਪਮੱਰੁ, ਰੁਪ—ਨਪ, ਮੱਪਮੱਰੁ, ਰੁਸਨ਼, ਪ਼ —ਮ਼ੱਪ਼ਨ਼, ਰੁਨ਼ਪ਼, ਪ਼ਨ਼ਸ—ਰੁਸ— ।

੩. ਸ—ਪ, ਪਮੱਰੁ, ਰੁਪ —ਮੱਪਨ, ਨਪ —ਮੱਪਮੱਰੁ, ਰੁਪ, ਮੱਰੁ, ਰੁਸ—ਰੁਸਨ਼, ਰੁਨ਼ਪ਼, ਮ਼ੱਪ਼—ਪ਼ਨ਼ਸਰੁਸ,
ਪ—ਪਮੱਰੁ, ਰੁਸ—ਨ਼ਸਰੁਪ - ਮੱਪਨ, ਰੁੰਨ਼ਪ, ਮੱਪਨ, ਪਨਪ, ਮੱਪਮੱਰੁ—ਰੁਸ ।

ਮੱ

੪. ਸਨ਼ਪ਼, ਮ਼ੱਪ਼, ਪ਼ਨ਼, ਨ਼ਸ, ਸਰੁ, ਰੁਪ, ਮੱਪ ਰੁ—ਸਰੁਪ—ਪਨ, ਨਸਂ—ਸਂਨਪ—ਮੱਪਨਸਂਰੁਂ, ਰੁਂਸਂ, ਨਰੁਂ
ਨਪ, ਪਮੱਰੁ, ਸਰੁਸਪ—ਮੱਪਨ, ਨਸਂਰੁਂਸਂ—ਸਂਰੁਂਨ, ਨਪ, ਪਮੱ, ਮੱਰੁ, ਰੁਸ—ਸਰੁ ਰੁਮੱ, ਮੱਪ, ਪਨ,
ਨਸਂ, ਸਂਰੁਂ, ਰੁਂਸਂਨਪ, ਮੱਪਨਸਂਰੁਂਨਸਂਨ—ਪ, ਪਮੱਪਨਸਂਨਪ, ਪਮੱਰੁ, ਰੁਸ— ।

ਮੱ

੫. ਸਰੁਸਪ—ਪਮੱਨ, ਪਨਪ, ਨਰੁਂਨਪ, ਮੱਪ ਰੁ, ਰੁਪ, ਮੱਨ, ਪਸਂ—ਸਂਰੁਂ ਨਸਂ ਪਨ, ਮੱਪ, ਰੁਮੱ ਸਰੁ ਨ਼ਸ,

ਸ

ਨ਼ਸਪ—ਪਮੱਪਨਪਮੱਰੁ, ਰੁਸ—ਸਨ਼ਪ਼, ਮ਼ੱਪ਼ਨ਼ਸਰੁਸ—ਮੱਪਨ, ਪਨਪਸਂ—ਸਂਰੁਂਨਸਂਨ—ਪ, ਮੱਪਮੱਰੁ,
ਰੁਪ, ਪਨ, ਨਸਂ, ਸਰੁਂ, ਰੁਂਸਂ–ਸਂਰੁਂਨ, ਰੁਂਨਪ, ਪਮੱਰੁ, ਰੁਸ—ਸਰੁਸ—ਸਰੁਮੱਰੁਸ, ਸਰੁਮੱਪਮੱਰੁਸ, ਸਰੁ
ਮੱਪਨਪਮੱਰੁਸ, ਸਰੁਮੱਪਨਸਂਨਪਮੱਰੁਸ, ਸਰੁਮੱਪਨਸਂਰੁਂਸਂਨਪਮੱਰੁਸ—ਸਨ਼ਪ਼, ਮ਼ੱਪ਼ਨ਼ਸਰੁਨ਼, ਸ— ।

## ਗਉੜੀ ਚੇਤੀ ਰਾਗ ਦੀਆਂ ਤਾਨਾਂ (ਸ਼ਬਦ ਰੀਤ ਨੰ: ੧)

### ਅਸਥਾਈ

| | ੩ | ੦ | × | ੨ |
|---|---|---|---|---|
| ੧. | ਦੇ | ਖੋਂ ਭਾ S ਈ | ਨ਼ਸ ਰੁਸ ਨ਼ਨ਼ ਪ਼ਪ਼ | ਮ਼ੱਪ਼ ਨ਼ਸ ਰੁਸ ਮੱਪ |
| ੨. | ਨਪ ਮੱਰੁ ਸਸ, ਦੇ<br>ਮੱਪ ਮੱਰੁ ਸਸ, ਦੇ | ਖੋਂ – ਨ਼ਸ ਰੁਸ ਨ਼ਪ਼<br>ਖੋਂ ਭਾ S ਈ | ਮ਼ੱਪ਼ ਨ਼ਸ, ਰੁਪ ਮੱਪ | ਨਸਂ ਰੁਸਂ ਨਸਂ ਨਪ |
| ੩. | ਮ਼ੱਪ਼ ਪ਼,ਸ਼ ਪ਼ਪ਼ ਮ਼ੱਪ਼, | ਸਰੁ ਰੁ,ਸ ਰੁਰੁ ਸਰੁ, | ਮੱਪ ਪ,ਮੱ ਪਪ ਮੱਪ | ਸਂਰੁਂ ਰੁਂ,ਸਂ ਰੁਂਰੁਂ ਸਂਰੁਂ, |
| ੪. | ਨਪ ਮੱਪ ਰੁਸ, ਦੇ<br>ਨ਼ਸ ਰੁਰੁ ਨ਼ਨ਼ ਪ਼ਪ਼, | ਖੋਂ • • •<br>ਮ਼ੱਪ਼ ਨ਼ਸ ਪਪ ਮੱਪ | ਮ਼ੱਪ਼ ਨ਼ਨ਼ ਪ਼ਪ਼, ਮ਼ੱਪ਼<br>ਰੁਰੁ ਨ਼ਨ਼ ਪ਼ਪ਼, ਮ਼ੱਪ਼ | ਨ਼ਸ ਨ਼ਨ਼ ਪ਼ਪ਼, ਮ਼ੱਪ਼<br>ਨ਼ਸ ਮੱਪ ਨਸਂ ਨਨ |
| ੫. | ਪਪ ਰੁਰੁ ਸਸ, ਦਿਖੋਂ<br>ਸਰੁ ਮੱਪ, ਰੁਮੱ ਪਨ,<br>ਰੁਰੁ ਸਰੁ ਸਸ, ਦੇਖੋਂ... | ਨ਼ਸ ਰੁਸ, ਪ਼ਨ਼ ਸਨ਼,<br>ਮੱਪ ਨਸਂ, ਪਨ ਸਂਰੁਂ | ਮ਼ੱਪ਼ ਨ਼ਪ਼, ਮ਼ੱਪ਼ ਨ਼ਸ,<br>ਸਂS ਨਸਂ ਨਨ, ਪਨ, | ਪ਼ਨ਼ ਸਰੁ, ਨ਼ਸ ਰੁਮੱ,<br>ਪਪ, ਮੱਪ ਮੱਮੱ ਰੁਮੱ |
| ੬. | ਪ਼ਨ਼ ਨ਼,ਪ਼ ਨ਼ਨ਼ ਸਸ,<br>ਮੱਪ ਪ,ਮੱ ਪਪ ਨਨ,<br>ਰੁਰੁ ਸਸ ਨ਼ਸ ਦੇਖੋਂ... | ਨ਼ਸ ਸ,ਨ਼ ਸਸ ਰੁਰੁ,<br>ਪਨ ਨ,ਪ ਨਨ ਸਸਂ, | ਸਰੁ ਰੁ,ਸ ਰੁਰੁ ਮੱਮੱ,<br>ਨਸਂ ਸਂ,ਨ ਸਸਂ ਰੁਂਰੁਂ | ਰੁਮੱ [illegible] ਮੱਮੱ ਪਪ,<br>ਸਂਸਂ ਨਨ ਪਪ ਮੱਮੱ |

### ਅੰਤਰਾ

| | | | | |
|---|---|---|---|---|
| ੧. | * ਆਂ S ਧੀ | ਧਾ S ਭੈ S | ਸਂਰੁਂ ਸਂਸਂ ਨਨ ਪਪ | ਮੱਪ ਰੁਰੁ ਸਸ ਮੱਪ |
| ੨. | ਨਸਂ, ਆਂ S ਧੀ | ਸਂਰੁਂ ਸਂਸਂ, ਨਪ ਨਂਨ, | ਪਮੱ ਪਪ, ਮੱਰੁ ਮੱਮੱ, | ਰੁਸ ਰੁਰੁ, ਮੱਪ ਨਸਂ |
| ੩. | ਸਂਰੁਂ ਰੁਂ,ਸਂ ਰੁਂਰੁਂ ਸਂਰੁਂ | ਮੱਪ ਪ,ਮੱ ਪਪ ਮੱਪ, | ਸਰੁ ਰੁ,ਸ ਰੁਰੁ ਸਰੁ, | ਨ਼ਰੁ ਮੱਪ ਨਸਂ ਰੁਂਸਂ |
| ੪. | • • • •<br>ਨਸਂ ਰੁਂਸਂ ਨਨ ਪਪ,<br>ਸਂਸਂ ਆਂ S ਧੀਂ | • • • • •<br>ਮੱਪ ਰੁਰੁ ਸਸ, ਨ਼ਸ | ਮੱਪ ਨਨ ਪਪ, ਮੱਪ<br>ਰੁਰੁ, ਸਰੁ ਮੱਮੱ, ਰੁਮੱ | ਨਸਂ ਨਨ ਪਪ, ਮੱਪ<br>ਪਪ, ਮੱਪ ਨਨ, ਪਨ |
| ੫. | ਸਂਰੁਂ ਰੁਂ,ਸਂ ਰੁਂਰੁਂ ਸਂਸਂ,<br>ਰੁਮੱ ਮੱ,ਰੁ ਮੱਮੱ ਰੁਰੁ,<br>ਨਸਂ ਆਂ S ਧੀਂ | ਨਸਂ ਸਂ,ਨ ਸਂਸਂ ਨਨ,<br>ਸਰੁ ਰੁ,ਸ ਰੁਰੁ ਸਸ, | ਪਨ ਨ,ਪ ਨਨ ਪਪ,<br>ਨ਼ਸ ਰੁਸ, ਸਰੁ ਮੱਰੁ, | ਮੱਪ ਪ,ਮੱ ਪਪ ਮੱਮੱ,<br>ਰੁਮੱ ਪਮੱ, ਮੱਪ ਨਪ, |
| ੬. | • • • •<br>ਮੱਰੁ ਮੱਮੱ, ਰੁਸ ਰੁਰੁ,<br>ਮੱਪ ਨਨ, ਪਨ ਪਨ | • • • •<br>ਸਨ਼ ਸਸ, ਨ਼ਸ ਨ਼ਸ<br>ਸਂਸਂ, ਨਸਂ ਨਸਂ ਰੁਂਰੁਂ | ਰੁਂਸਂ ਰੁਂਰੁਂ, ਸਂਨ ਸਂਸਂ,<br>ਰੁਰੁ, ਸਰੁ ਸਰੁ ਮੱਮੱ,<br>ਸਂਸਂ ਨਨ ਪਪ ਮੱਮੱ | ਨਪ ਨਨ, ਪਮੱ ਪਪ,<br>ਰੁਮੱ ਰੁਮੱ ਪਪ, ਮੱਪ<br>ਰੁਰੁ ਸਸ ਮੱਪ ਨਸਂ |

# ੧. ਰਾਗ ਗਉੜੀ ਚੇਤੀ, ਤਿੰਨਤਾਲ (ਮੱਧਜ ਲਯ)

ਦੇਖੌ ਭਾਈ ਗ੍ਯਾਨ ਕੀ ਆਈ ਆਂਧੀ ॥
ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ ॥ ੧ ॥ ਰਹਾਉ ॥
ਦੁਚਿਤੇ ਕੀ ਦੁਇ ਥੂਨਿ ਗਿਰਾਨੀ ਮੋਹ ਬਲੇਡਾ ਟੂਟਾ ॥
ਤਿਸਨਾ ਛਾਨਿ ਪਰੀ ਧਰ ਊਪਰਿ ਦੁਰਮਤਿ ਭਾਂਡਾ ਫੂਟਾ ॥ ੧ ॥
ਆਂਧੀ ਪਾਛੇ ਜੋ ਜਲੁ ਬਰਖੈ ਤਿਹ ਤੇਰਾ ਜਨੁ ਭੀਨਾਂ ॥
ਕਹਿ ਕਬੀਰ ਮਨਿ ਭਇਆ ਪ੍ਰਗਾਸਾ ਉਦੈ ਭਾਨੁ ਜਬ ਚੀਨਾ ॥ ੨ ॥

(ਗਉੜੀ ਚੇਤੀ ਭ: ਕਬੀਰ ਜੀ, ਪੰਨਾ ੩੩੧)

## ਅਸਥਾਈ

| ੦ | | | | ੩ | | | | × | | | | ੨ | | | |
|---|---|---|---|---|---|---|---|---|---|---|---|---|---|---|---|
| | | | ਸ | | | | | | | | | | | | |
| | | | ਨ਼ | ਪ਼ | ਨ਼ | — | ਸ | ਰੁ | — | ਸ | ਸ | ਨ਼ | — | ਸ | ਰੁ |
| | | | ਦੇ | ਖੌ | ਭਾ | ऽ | ਈ | ਗ੍ਯਾ | ऽ | ਨ | ਕੀ | ਆ | ऽ | ਈ | ऽ |
| ਸ | — | ਸ | ਨ਼ | ਪ਼ | ਨ਼ | — | ਸ | ਰੁ | — | ਸ | ਸ | ਨ਼ | — | ਸ | ਰੁ |
| ਆਂ | ऽ | ਧੀ, | ਦੇ | ਖੌ | ਭਾ | ऽ | ਈ | ਗ੍ਯਾ | ऽ | ਨ | ਕੀ | ਆ | ऽ | ਈ | ऽ |
| ਸ | — | ਸ | — | — | — | — | — | — | ਪ | ਪ | ਪ | ਮੱ | — | ਪ | — |
| ਆਂ | ऽ | ਧੀ | ऽ | ऽ | ऽ | ऽ | ऽ | ऽ | ਸ | ਭੈ | ਉ | ਡਾ | ऽ | ਨੀ | ऽ |
| ਨ | ਨ | ਸਂ | — | ਸਂ | — | ਸਂ | — | — | ਨ | ਨ | ਨ | ਪ | — | ਮੱ | — |
| ਭ੍ਰ | ਮ | ਕੀ | ऽ | ਟਾ | ऽ | ਟੀ | ऽ | ऽ | ਰ | ਹੈ | ਨ | ਮਾ | ऽ | ਇਆ | ऽ |
| ਰੁ | — | ਸ | | | | | | | | | | | | | |
| ਬਾਂ | ऽ | ਧੀ | | | | | | | | | | | | | |

## ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | | | | | | | | ਨ | | | | | | | |
| | ਪ | ਪ | ਪ | ਮੱ | — | ਪ | ਪ | ਸਂ | — | ਸਂ | ਸਂ | ਸਂ | — | ਸਂ | — |
| | ਦੁ | ਚਿ | ਤੇ | ਕੀ | ऽ | ਦੁ | ਇ | ਥੂ | ऽ | ਨ | ਗਿ | ਰਾ | ऽ | ਨੀ | ऽ |
| — | ਨ | ਨ | ਨ | ਸਂ | — | ਸਂ | — | ਰੁਂ | — | — | — | ਸਂ | — | — | — |
| ऽ | ਮੋ | ਹੁ | ਬ | ਲੇ | ऽ | ਡਾ | ऽ | ਟੂ | ऽ | ऽ | ऽ | ਟਾ | ऽ | ऽ | ऽ |
| | | | | ਸਂ | | | | ਮੱ | | | | | | | |
| — | ਸਂ | ਸਂ | ਰੁਂ | ਨ | — | ਪ | ਪ | ਪ | — | ਪ | ਪ | ਮੱ | — | ਪ | ਪ |
| ऽ | ਤਿ | ਸ | ਨਾ | ਛਾ | ऽ | ਨ | ਪ | ਰੀ | ऽ | ਧ | ਰ | ਊ | ऽ | ਪ | ਰ |

| | | | | | | | | | | | | | | | |
|---|---|---|---|---|---|---|---|---|---|---|---|---|---|---|---|
| — | ਰੁ | ਬੁ | ਰੁ | ਪ | — | ਪ | — | ਨ ਸਂ | — | ਨ | — | ਪ | — | ਮੰ | — |
| ऽ | ਦੁਰ | ਮ | ਤ | ਭਾਂ | ऽ | ਡਾ | ऽ | ਫੂ | ऽ | ऽ | ऽ | ਟਾ | ऽ | ऽ | ऽ |

| | | |
|---|---|---|
| ਰੁ | ਸ | — |
| ऽ | ऽ | ऽ |

ਦੇਖੋਂ ਭਾਈ... —ਬਾਕੀ ਤੁਕਾਂ ਅੰਤਰੇ ਤੇ ਲਾਓ । (ਸੁਰ ਰਚਨਾ ਕਰਤਾ ਵਲੋਂ)

## ੨. ਰਾਗ ਗਉੜੀ ਚੇਤੀ, ਤਿੰਨਤਾਲ (ਮੱਧਜ ਲਯ)

ਦੇਵਾ ਪਾਹਨ ਤਾਰੀਅਲੇ ॥
ਰਾਮ ਕਹਤ ਜਨ ਕਸ ਨ ਤਰੇ ॥ ੧ ॥ ਰਹਾਉ ॥
ਤਾਰੀਲੇ ਗਨਿਕਾ ਬਿਨੁ ਰੂਪ ਕੁਬਿਧਾ ਬਿਆਧਿ ਅਜਾਮਲੁ ਤਾਰੀਅਲੇ ॥
ਚਰਨ ਬਧਿਕ ਜਨ ਤੇਊ ਮੁਕਤਿ ਭਏ ॥
ਹਉ ਬਲਿ ਬਲਿ ਜਿਨ ਰਾਮ ਕਹੇ ॥ ੧ ॥
ਦਾਸੀ ਸੁਤ ਜਨੁ ਬਿਦਰ ਸੁਦਾਮਾ ਉਗ੍ਰਸੈਨ ਕਉ ਰਾਜ ਦੀਏ ॥
ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ,ਨਾਮੇ ਕੇ ਸੁਆਮੀ ਤੇਉ ਤਰੇ ॥ ੨ ॥
(ਗਉੜੀ ਚੇਤੀ ਭ: ਨਾਮਦੇਵ ਜੀ, ਪੰਨਾ ੩੪੫)

### ਅਸਥਾਈ

| ੦ | | | | ੩ | | | | × | | | | ੨ | | | |
|---|---|---|---|---|---|---|---|---|---|---|---|---|---|---|---|
| | ਪ | — | ਪ | ਮੰ | — | ਪ | ਪ | — | ਨ | ਨ | ਸਂ | ਨ | — | ਪ | — |
| | ਦੇ | ऽ | ਵਾ | ਪਾ | ऽ | ਹ | ਨ | * | ਤਾ | ਰੀ | ਅ | ਲੇ | ऽ | ऽ | ऽ |
| — | ਪ | ਪ | ਪ | ਮੰ | ਮੰ | ਪ | ਪ | — | ਰੁ | ਰੁ | ਰੁ | ਸ | — | — | — |
| ऽ | ਰਾ | ਮ | ਕ | ਹ | ਤ | ਜ | ਨ | * | ਕਸ | ਨ | ਤ | ਰੇ | ऽ | ऽ | ऽ |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | ਪ ਸਂ | ਸਂ | ਸਂ | ਨ | ਨ | ਸਂ | — | — | ਸਂ ਰੁਂ | ਰੁਂ | ਰੁਂ | ਸਂ | ਨ | ਸਂ | — |
| | ਤਾ | ਰੀ | ਲੇ | ਕ | ਨਿ | ਕਾ | ऽ | * | ਬਿਨ | ਰੂ | ਪ | ਕੁ | ਬਿ | ਜਾ | ऽ |
| — | ਨ | ਨ | ਸਂ | ਨ | — | ਪ | ਪ | — | ਮੰ | ਪ | ਮੰ | ਰੁ | — | ਸ | — |
| ऽ | ਬਿਆ | ਧ | ਅ | ਜਾ | ऽ | ਮ | ਲ | ऽ | ਤਾ | ਰੀ | ਅ | ਲੇ | ऽ | ऽ | ऽ |

—ਸ਼ਬਦ ਦੀਆਂ ਬਾਕੀ ਤੁਕਾਂ ਅੰਤਰੇ ਤੇ ਲਾਓ ।

## ੩. ਰਾਗ ਗਉੜੀ ਚੇਤੀ, ਤਿੰਨਤਾਲ (ਮੱਧਯ ਲਯ)

ਕਤ ਕੀ ਮਾਈ ਬਾਪੁ ਕਤ ਕੇਰਾ ਕਿਦੂ ਥਾਵਹੁ ਹਮ ਆਏ ॥
ਅਗਨਿ ਬਿੰਬ ਜਲ ਭੀਤਰਿ ਨਿਪਜੇ ਕਾਹੇ ਕੰਮਿ ਉਪਾਏ ॥ ੧ ॥
ਮੇਰੇ ਸਾਹਿਬਾ ਕਉਣੁ ਜਾਣੈ ਗੁਣ ਤੇਰੇ ॥
ਕਹੇ ਨ ਜਾਨੀ ਅਉਗਣ ਮੇਰੇ ॥ ੧ ॥ ਰਹਾਉ ॥
ਕੇਤੇ ਰੁਖ ਬਿਰਖ ਹਮ ਚੀਨੇ ਕੇਤੇ ਪਸੂ ਉਪਾਏ ॥
ਕੇਤੇ ਨਾਗ ਕੁਲੀ ਮਹਿ ਆਏ ਕੇਤੇ ਪੰਖ ਉਡਾਏ ॥ ੨ ॥
ਹਟ ਪਟਣ ਬਿਜ ਮੰਦਰ ਭੰਨੈ ਕਰਿ ਚੋਰੀ ਘਰਿ ਆਵੈ ॥
ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾ ਛਪਾਵੈ ॥ ੩ ॥
ਤਟ ਤੀਰਥ ਹਮ ਨਵ ਖੰਡ ਦੇਖੇ ਹਟ ਪਟਣ ਬਾਜਾਰਾ ॥
ਲੈ ਕੈ ਤਕੜੀ ਤੋਲਣਿ ਲਾਗਾ ਘਟ ਹੀ ਮਹਿ ਵਣਜਾਰਾ ॥ ੪ ॥
ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥
ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥ ੫ ॥
ਜੀਅੜਾ ਅਗਨਿ ਬਰਾਬਰਿ ਤਪੈ ਭੀਤਰਿ ਵਗੈ ਕਾਤੀ ॥
ਪ੍ਰਣਵਤਿ ਨਾਨਕ ਹੁਕਮੁ ਪਛਾਣੈ ਸੁਖੁ ਹੋਵੈ ਦਿਨੁ ਰਾਤੀ ॥ ੬ ॥

(ਗਉੜੀ ਚੇਤੀ ਮ: ੧, ਪੰਨਾ ੧੫੬)

### ਅਸਥਾਈ

| 0 | | | | ੩ | | | | × | | | | ੨ | | | |
|---|---|---|---|---|---|---|---|---|---|---|---|---|---|---|---|
| | | | | | | | | | | | | ਰੁ | ਰੁ | ਸ | ਨ਼ |
| | | | | | | | | | | | | ਮੇ | ਰੇ | ਸਾ | ਹਿ |
| ਸ | ਪ | ਪ | ਪ | ਮੱ | — | ਪ | ਪ | ਨ | — | ਪ | — | — | — | — | — |
| ਬਾ | ਕਉ | ਣ | ਜਾ | ਣੈ | ऽ | ਗ | ਣ | ਤੇ | ऽ | ਰੇ | ऽ, | ऽ | ऽ | ऽ | ऽ |
| — | ਪ | ਪ | ਪ | ਮੰ | — | ਪ | — | ਮੱ ਰੁ | — | ਰੁ | ਰੁ | ਸ | ਨ਼ | ਸ | — |
| ऽ | ਕ | ਹੇ | ਨ | ਜਾ | ऽ | ਨੀ | ऽ | ਅਉ | ऽ | ਗ | ਣ | ਮੇ | ऽ | ਰੇ | ऽ |
| — | ਪ | ਪ | ਪ | ਮੱ | — | ਪ | ਪ | ਨ | — | ਪ | — | | | | |
| ऽ | ਕਉ | ਣ | ਜਾ | ਣੈ | ऽ | ਗੁ | ਣ | ਤ | ऽ | ਰੇ | ऽ | ਮੇਰੇ... | | | |

### ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | ਪ | ਪ | ਪ | ਮ́ | — | ਪ | — | ਨ | ਨ | ਸਂ | ਸਂ | ਸਂ | — | ਸਂ | — |
| | ਕ | ਤ | ਕੀ | ਮਾ | ऽ | ਈ | ऽ | ਬਾ | ਪ | ਕ | ਤ | ਕੋ | ऽ | ਰਾ | ऽ |
| — | ਰੁਂ | — | ਰੁਂ | ਸਂ | — | ਸਂ | — | ਨ | ਨ | ਸਂ | — | ਨ | — | ਪ | — |
| ऽ | ਕਿ | ऽ | ਦੂ | ਬਾ | ऽ | ਵਹੁ | ऽ | ਹ | ਮ | ਆ | ऽ | ਏ | ऽ | ऽ | ऽ |
| — | ਪ | ਪ | ਪ | ਮ́ | ਮ́ | ਪ | ਪ | ਮ́ਰੁ | — | ਰੁ | ਰੁ | ਸ | ਸ | ਸ | — |
| ऽ | ਅਗ | ਨ | ਬਿੰ | ऽ | ਬ | ਜ | ਲ | ਭੀऽ | ऽ | ਤ | ਰ | ਨਿ | ਪ | ਜੇ | ऽ |
| — | ਨ਼ | — | ਨ਼ | ਸ | — | ਸ | ਸ | ਪ | — | ਮ́ | — | ਰੁ | ਰੁ | ਸ | ਨ਼ |
| ऽ | ਕਾ | ऽ | ਹੇ | ਕੰ | ऽ | ਮ | ਉ | ਪਾ | ऽ | ਏ | ऽ | ਮੋ | ਰੇ | ਸਾ | ਹਿ |

— ਸ਼ਬਦ ਦੀਆਂ ਬਾਕੀ ਤੁਕਾਂ ਅੰਤਰੇ ਤੇ ਲਾਓ ।

## ੪. ਰਾਗ ਗਉੜੀ ਚੇਤੀ, ਤਿੰਨਤਾਲ (ਮੱਧਜ ਲਯ)

ਅਵਰ ਪੰਚ ਹਮ ਏਕ ਜਨਾ ਕਿਉ ਰਾਖਉ ਘਰ ਬਾਰੁ ਮਨਾ ॥
ਮਾਰਹਿ ਲੂਟਹਿ ਨੀਤ ਨੀਤ ਕਿਸੁ ਆਗੈ ਕਰੀ ਪੁਕਾਰ ਜਨਾ ॥ ੧ ॥
ਸ੍ਰੀ ਰਾਮ ਨਾਮਾ ਉਚਰੁ ਮਨਾ ॥
ਆਗੈ ਜਮ ਦਲੁ ਬਿਖਮ ਘਨਾ ॥ ੧ ॥ ਰਹਾਉ ॥
ਉਸਾਰਿ ਮੜੋਲੀ ਰਾਖੈ ਦੁਆਰਾ ਭੀਤਰਿ ਬੈਠੀ ਸਾ ਧਨਾ ॥
ਅੰਮ੍ਰਿਤ ਕੇਲ ਕਰੇ ਨਿਤ ਕਾਮਣਿ ਅਵਰਿ ਲੁਟੇਨਿ ਸੁ ਪੰਚ ਜਨਾ ॥ ੨ ॥
ਢਾਹਿ ਮੜੋਲੀ ਲੂਟਿਆ ਦੇਹੁਰਾ ਸਾ ਧਨ ਪਕੜੀ ਏਕ ਜਨਾ ॥
ਜਮ ਡੰਡਾ ਗਲਿ ਸੰਗਲੁ ਪੜਿਆ ਭਾਗਿ ਗਏ ਸੇ ਪੰਚ ਜਨਾ ॥ ੩ ॥
ਕਾਮਣਿ ਲੋੜੈ ਸੁਇਨਾ ਰੁਪਾ ਮਿਤ੍ਰ ਲੁੜੇਨਿ ਸੁ ਖਾਧਾਤਾ ॥
ਨਾਨਕ ਪਾਪ ਕਰੇ ਤਿਨ ਕਾਰਣਿ ਜਾਸੀ ਜਮਪੁਰਿ ਬਾਧਾਤਾ ॥ ੪ ॥

(ਗਉੜੀ ਚੇਤੀ ਮ: ੧, ਪੰਨਾ ੧੫੫)

### ਅਸਥਾਈ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| ੦ | | | | ੩ | | | | × | | | | ੨ | | | |
| | ਸ | | | | | | | | | | | ਮ́ | | | |
| | ਰੁ | ਰੁ | ਰੁ | ਸ | ਨ਼ | ਸ | — | ਪ | ਪ | ਪ | ਪ | ਰੁ | — | ਸ | — |
| | ਸ੍ਰੀ | ਰਾ | ਮ | ਨਾ | ऽ | ਮਾ | ऽ | ਉ | ਚ | ਰ | ਮ | ਨਾ | ऽ | ऽ | ऽ |
| | | | | | | | | ਨ਼ | | | | | | | |
| — | ਰੁ | — | ਰੁ | ਸ | ਸ | ਸ | ਸ | ਪ਼ | ਪ਼ | ਨ਼ | ਨ਼ | ਰੁ | — | ਸ | — |
| ऽ | ਆ | ऽ | ਗੈ | ਜ | ਮ | ਦ | ਲ | ਬਿ | ਖ | ਮ | ਘ | ਨਾ | ऽ | ऽ | ऽ |
| — | | | | | | | | | | | | | | | |
| ऽ | ਸ੍ਰੀ... | | | | | | | | | | | | | | |

ਅੰਤਰਾ

| | | | | | | | | | | | | | | | |
|---|---|---|---|---|---|---|---|---|---|---|---|---|---|---|---|
| | ਪ | ਪ | ਪ | ਮੰਪ | ਪ | ਨ | ਨ | ਸਂ | — | ਸਂ | ਸਂ | ਸਂ | — | ਸਂ | — |
| | ਅਵ | ਰ | ਪੰ | ऽ | ਚ | ਹ | ਮ | ਏ | ऽ | ਕ | ਜ | ਨਾ | ऽ | ऽ | ऽ |
| — | ਨ | — | ਨ | ਸਂ | — | ਸਂ | ਸਂ | ਰੁਂ | — | ਰੁਂ | ਰੁਂ | ਸਂ | — | ਨ | — |
| ऽ | ਕਿਉ | ऽ | ਰਾ | ਖਉ | ऽ | ਘ | ਰ | ਬਾ | ऽ | ਰ | ਮ | ਨਾ | ऽ | ऽ | ऽ |
| — | ਸਂ | — | ਰੁਂ | ਸਂ | ਨ | ਸਂ | — | ਨ | — | ਪ | ਪ | ਮੰ | — | ਪ | — |
| ऽ | ਮਾ | ऽ | ਰਹਿ | ਲੂ | ऽ | ਟਹਿ | ऽ | ਨੀ | ऽ | ਤ | ਨੀ | ऽ | ऽ | ਤ | ऽ |
| ਪ | (ਮੰ)ਰੁ | — | ਰੁ | ਪ | ਪ | — | ਪ | (ਮੰ)ਰੁ | — | ਰੁ | ਰੁ | ਸ | — | — | — |
| ਕਿਸ | ਆ | ऽ | ਛੈ | ਕ | ਰੀ | ऽ | ਪੂ | ਕਾ | ऽ | ਰ | ਜ | ਨਾ | ऽ | ऽ | ऽ |
| — | | | | | | | | | | | | | | | |
| ऽ | ਸ੍ਰੀ ਰਾਮ... | | | | | | | | | | | | | | |

—ਬਾਕੀ ਤੁਕਾਂ ਅੰਤਰੇ ਤੇ ਲਾਓ। (ਸੁਰ ਰਚਨਾ ਕਰਤਾ ਵਲੋਂ)

## ੫. ਰਾਗ ਗਉੜੀ ਚੇਤੀ, ਤਾਲ-ਸੂਲਫਾਕ (ਲਗ-ਭਗ ਦਰੁੱਤ ਲਯ)

ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ ॥
ਬਾਤਨ ਹੀ ਅਸਮਾਨੁ ਗਿਰਾਵਹਿ ॥ ੧ ॥
ਐਸੇ ਲੋਗਨ ਸਿਉ ਕਿਆ ਕਹੀਐ ॥
ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਨੇ ਰਹੀਐ ॥੧॥ਰਹਾਉ॥
ਆਪਿ ਨ ਦੇਹਿ ਚੁਰੂ ਭਰਿ ਪਾਨੀ ॥
ਤਿਹ ਨਿੰਦਹਿ ਜਿਹ ਗੰਗਾ ਆਨੀ ॥ ੨ ॥
ਬੈਠਤ ਉਠਤ ਕੁਟਿਲਤਾ ਚਾਲਹਿ ॥
ਆਪੁ ਗਏ ਅਉਰਨ ਹੂ ਘਾਲਹਿ ॥ ੩ ॥
ਛਾਡਿ ਕੁਚਰਚਾ ਆਨ ਨ ਜਾਨਹਿ ॥
ਬ੍ਰਹਮਾ ਹੂ ਕੋ ਕਹਿਓ ਨ ਮਾਨਹਿ ॥ ੪ ॥
ਆਪੁ ਗਏ ਅਉਰਨ ਹੂ ਖੋਵਹਿ ॥
ਆਗਿ ਲਗਾਇ ਮੰਦਰ ਮੈ ਸੋਵਹਿ ॥ ੫ ॥
ਅਵਰਨ ਹਸਤ ਆਪ ਹਹਿ ਕਾਂਨੇ ॥
ਤਿਨ ਕਉ ਦੇਖਿ ਕਬੀਰ ਲਜਾਨੇ ॥ ੬ ॥

(ਗਉੜੀ ਚੇਤੀ ਭ: ਕਬੀਰ ਜੀ,ਪੰਨਾ ੩੩੨)

## ਅਸਥਾਈ

| × | | ੦ | | ੨ | | ੩ | | ੦ | |
|---|---|---|---|---|---|---|---|---|---|
| ਸ | | ਸ | | | | | | | |
| ਨ਼ | — | ਰੁ | — | ਸ | ਨ਼ | ਸ | ਸ | — | — |
| ਐ | ऽ | ਸੇ | ऽ | ਲੋ | ऽ | ਗ | ਨ | ऽ | ऽ |
| ਨ਼ | — | ਪ਼ | — | ਨ਼ | — | ਸ | — | — | — |
| ਸਿਉ | ऽ | ਕਿਆ | ऽ | ਕਹੀ | ऽ | ਐ | ऽ | ऽ | ऽ |
| | | | | ਪ | | | | | |
| ਨ਼ | — | ਰੁ | ਰੁ | ਮੱ | — | ਪ | — | — | ਪ |
| ਜੰ | ऽ | ਪ੍ਰ | ਭ | ਕੀ | ऽ | ਏ | ऽ | ऽ | ਭ |
| ਮੱ | ਮੱ | ਪ | — | ਨ | — | ਪ | ਪ | — | — |
| ਗ | ਤ | ਤੇ | ऽ | ਬਾ | ऽ | ਹ | ਜ | ऽ | ऽ |
| ਧ | ਨ | ਸੰ | ਰੁੰ | ਨ | ਨ | ਪ | — | — | ਪ |
| ਤਿ | ਨ | ਤੇ | ऽ | ਸ | ਦਾ | ऽ | ऽ | ऽ | ਡ |
| | | | | ਮੱ | | ਮੱ | | | |
| ਮੱ | — | ਰੁ | — | ਪ | — | ਰ | — | ਸ | — |
| ਰਾ | ऽ | ਨੇ | ऽ | ਰਹੀ | ऽ | ਐ | ऽ | ऽ | ऽ |

## ਅੰਤਰਾ

| | | | | | | | | | |
|---|---|---|---|---|---|---|---|---|---|
| | | | | ਨ | | | | | |
| ਪ | ਪ | ਮੱ | ਪ | ਸੰ | ਸੰ | — | — | — | ਸੰ |
| ਹ | ਰਿ | ਜ | ਸ | ਸੁ | ਨਹਿ | ऽ | ऽ | ऽ | ਨ |
| ਨ | ਨ | ਸੰ | ਸੰ | ਰੁੰ | — | ਸੰ | — | — | — |
| ਹ | ਰਿ | ਗੁ | ਨ | ਗਾ | ऽ | ਵਹਿ | ऽ | ऽ | ऽ, |
| | | | | ਨ | | | | | |
| ਨ | — | ਸੰ | ਰੁੰ | ਸੰ | ਨ | ਪ | — | ਪ | ਪ |
| ਬਾ | ऽ | ਤ | ਨ | ਹੀ | ऽ | ऽ | ऽ | ਅ | ਸ |
| | | | | ਮੱ | | ਮੱ | | | |
| ਮੱ | — | ਰੁ | ਰੁ | ਪ | — | ਰੁ | — | ਸ | — |
| ਮਾ | ऽ | ਨ | ਗਿ | ਰਾ | ऽ | ਵਹਿ | ऽ | ऽ | ऽ |

—ਸਬਦ ਦੀਆਂ ਬਾਕੀ ਤੁਕਾਂ ਅੰਤਰੇ ਤੇ ਲਾਓ । (ਸੁਰ ਰਚਨਾ ਕਰਤਾ ਵਲੋਂ)

## ੬. ਰਾਗ ਗਉੜੀ ਚੇਤੀ, ਇਕਤਾਲਾ (ਦਰੁੱਤ ਲਯ)

ਰਾਮ ਕੋ ਬਲੁ ਪੂਰਨ ਭਾਈ ॥ ਤਾ ਤੇ ਬ੍ਰਿਥਾ ਨ ਬਿਆਪੈ ਕਾਈ ॥੧॥ਰਹਾਉ॥
ਜੋ ਜੋ ਚਿਤਵੈ ਦਾਸੁ ਹਰਿ ਮਾਈ ॥ ਸੋ ਸੋ ਕਰਤਾ ਆਪਿ ਕਰਾਈ ॥੧॥
ਨਿੰਦਕ ਕੀ ਪ੍ਰਭਿ ਪਤਿ ਗੁਵਾਈ ॥ ਨਾਨਕ ਹਰਿ ਗੁਣ ਨਿਰਭਉ ਗਾਈ ॥ ੨ ॥
(ਗਉੜੀ ਚੇਤੀ ਮ: ੫, ਪੰਨਾ ੨੦੨)

ਅਸਥਾਈ

| × | | ੦ | | ੨ | | ੦ | | ੩ | | ੪ | |
|---|---|---|---|---|---|---|---|---|---|---|---|
| ਸ | | | | | | ਮ́ | | | | | |
| ਰੁ | — | ਰੁ | ਪ | ਪ | ਪ | ਰੁ | ਰੁ | ਰੁ | ਸ | — | ਸ |
| ਰਾ | ऽ | ਮ | ਕੋ | ਬ | ਲ | ਪੂ | ਰ | ਨ | ਭਾ | ऽ | ਈ |
| | | | | | | | | | ਨ਼ | | |
| ਨ਼ | ਸ | ਨ਼ | ਪ਼ | ਪ਼ | ਪ਼ | ਨ਼ | ਸ | ਰੁ | ਸ | — | ਸ |
| ਤਾ | ऽ | ਤੇ | ਬ੍ਰਿ | ਥਾ | ਨ | ਬਿਆ | ऽ | ਪੈ | ਕਾ | ऽ | ਈ |

ਅੰਤਰਾ

| | | | | | | | | | | | |
|---|---|---|---|---|---|---|---|---|---|---|---|
| ਮ́ | | | ਨ | | | | | | | | |
| ਪ | ਪ | — | ਸਂ | ਸਂ | ਸਂ | ਸਂ | ਸਂ | ਰੁਂ | ਸਂ | — | ਸਂ |
| ਜੋ | ਜ | ऽ | ਚਿ | ਤ | ਵੈ | ਦਾ | ਸ | ਹਰਿ | ਮਾ | ऽ | ਈ |
| | | | | | | ਮ́ | | | | | |
| ਨ | ਸਂ | ਨ | ਪ | ਪ | ਪ | ਰੁ | ਰੁ | ਰੁ | ਸ | — | ਸ |
| ਸੋ | ਸੋ | ऽ | ਕ | ਰ | ਤਾ | ਆ | ਪ | ਕ | ਰਾ | ऽ | ਈ |

—ਸ਼ਬਦ ਦੀਆਂ ਬਾਕੀ ਤੁਕਾਂ ਅੰਤਰੇ ਤੇ ਲਾਓ ।

## ੭. ਰਾਗ ਗਉੜੀ ਚੇਤੀ, ਝਪਤਾਲ (ਮੱਧਜ ਲਯ)

ਭੁਜ ਬਲ ਬੀਰ ਬ੍ਰਹਮ ਸੁਖ ਸਾਗਰ ਗਰਤ ਪਰਤ ਗਹਿ ਲੇਹੁ ਅੰਗੁਰੀਆ ॥੧॥ਰਹਾਉ॥
ਸ੍ਰਵਨਿ ਨ ਸੁਰਤਿ ਨੈਨ ਸੁੰਦਰ ਨਹੀ ਆਰਤ ਦੁਆਰਿ ਰਟਨ ਪਿੰਗੁਰੀਆ ॥੧॥
ਦੀਨਾ ਨਾਥ ਅਨਾਥ ਕਰੁਣਾ ਮੈ ਸਾਜਨ ਮੀਤ ਪਿਤਾ ਮਹਤਰੀਆ ॥
ਚਰਨ ਕਵਲ ਹਿਰਦੈ ਗਹਿ ਨਾਨਕ ਭੈ ਸਾਗਰ ਸੰਤ ਪਾਰਿ ਉਤਰੀਆ ॥੨॥
(ਗਉੜੀ ਚੇਤੀ ਮ: ੫, ਪੰਨਾ ੨੦੩)

## ਅਸਥਾਈ

| X | | ੨ | | | ੦ | | ੩ | | |
|---|---|---|---|---|---|---|---|---|---|
| ਸ (ਕਣ) | | | | | | | | | |
| ਨ਼ | ਸ | ਪ | — | ਪ | ਮੱ | ਪ | ਨ | ਪ | — |
| ਭੁ | ਜ | ਬ | ऽ | ਲ | ਬੀ | ऽ | ਰ | ऽ | ऽ |
| ਮੱ (ਕਣ) | | | | | | | | | |
| ਰੁ | ਰੁ | ਸ | — | ਸ | ਨ਼ | ਰੁ | ਸ | — | ਸ |
| ਬ੍ਰਹ | ਮ | ਸੁ | ऽ | ਖ | ਸਾ | ऽ | ਗ | ऽ | ਰ |
| ਨ਼ | ਪ਼ | ਨ਼ | — | ਨ਼ | ਸ | ਰੁ | ਸ | — | — |
| ਗ | ਰ | ਤ | ऽ | ਪ | ਰ | ਤ | ਗਹਿ | ऽ | ऽ |
| ਸ (ਕਣ) | | | | ਮੱ (ਕਣ) | | | | | |
| ਨ਼ | — | ਰੁ | — | ਪ | ਰੁ | ਰੁ | ਸ | — | — |
| ਲੇ | ऽ | ਹੁ | ऽ | ਅੰ | ਗੁ | ਰੀ | ਆ | ऽ | ऽ |

## ਅੰਤਰਾ

| | | | | | | | | | |
|---|---|---|---|---|---|---|---|---|---|
| ਪ (ਕਣ) | | | | | | | | | |
| ਮੱ | ਪ | ਨ | — | ਸਂ | ਰੁਂ | ਰੁਂ | ਸਂ | — | — |
| ਸ੍ਰ | ਵ | ਨ | ऽ | ऽ | ਸੁ | ਰ | ਤ | ऽ | ऽ |
| ਨ | — | ਰੁਂ | — | ਮੱਂ | ਰੁਂ | ਰੁਂ | ਸਂ | — | ਸਂ |
| ਨੈ | ऽ | ਨ | ऽ | ਸੁੰ | ਦ | ਰ | ਨ | ऽ | ਹੀ |
| | | | | | ਨ (ਕਣ) | | | | |
| ਨ | — | ਸਂ | — | ਰੁਂ | ਸਂ | ਨ | ਪ | — | — |
| ਆ | ऽ | ਰ | ऽ | ਤ | ਦੁਆ | ऽ | ਰ | ऽ | ऽ |
| | | | | | ਮੱ (ਕਣ) | | | | |
| ਮੱ | ਮੱ | ਪ | — | ਪਂ | ਰੁ | ਰੁ | ਸ | — | — |
| ਰ | ਟ | ਤ | ऽ | ਪਿੰ | ਗੁ | ਰੀ | ਆ | ऽ | ऽ |

ਨੋਟ :—ਬਾਕੀ ਤੁਕਾਂ ਅੰਤਰੇ ਤੇ ਲਾਓ, ਜਾਂ ਇਸ ਨੂੰ ਪਿਛੇ ਲਿਖੀ 'ਸੂਲਫਾਕ' ਦੀ ਟਿਯੂਨ ਤੇ ਵੀ ਗਾ ਸਕਦੇ ਹੋ ।

## ੮. ਰਾਗ ਗਉੜੀ, ਚੇਤੀ ਚਾਰਤਾਲ (ਬਿਲੰਬਿਤ ਲਯ)

ਰਾਮ ਕੋ ਬਲੁ ਪੂਰਨ ਭਾਈ ॥ (ਇਸ ਦਾ ਪਾਠ ਨੰ: ੬ ਤੇ ਲਿਖਿਆ ਹੈ)

### ਅਸਥਾਈ

| X | | ੦ | | ੨ | | ੦ | | ੩ | | ੪ | |
|---|---|---|---|---|---|---|---|---|---|---|---|
| ਪ | | | ਸੰ | | | ਸੰ | | | | | |
| ਮੰ | ਪ | ਨ | ਰੁੰ | ਸੰ | ਸੰ | ਨ | ਰੁੰ | ਠ | ਪ | — | ਪ |
| ਰਾ | ऽ | ਮ | ਕੋ | ਬ | ਲ | ਪੂ | ਰ | ਨ | ਭਾ | ऽ | ਈ |
| | | | ਮੰ | | | ਮੰ | | | | | |
| ਪ | ਮੱ | ਪਧ | ਰੂ | — | ਮੰਪ | ਰੁ | — | ਰੁ | ਸ | — | ਸ |
| ਤਾ | ਤੇ | [illegible] | [illegible] | [illegible] | ऽਨ | ਬਿਆ | ऽ | ਪੈ | ਕਾ | ऽ | ਈ |

### ਅੰਤਰਾ

| | | | | | | | | | | | |
|---|---|---|---|---|---|---|---|---|---|---|---|
| | | | ਨ | | | | | | | | |
| ਪ | ਮੱ | ਪ। | ਸੰ | ਸੰ | ਸੰ | ਸੰ | ਸੰ | ਸੰਨ | ਰੁੰ | — | ਸੰ |
| ਜੋ | ਜੋ | ऽ | ਚਿ | ਤ | ਵੈ | ਦਾ | ਸ | ਹਰਿ | ਮਾ | ऽ | ਈ |
| | | | | | | ਮੰ | | | | | |
| ਨ | ਸੰ | ਨ | ਪ | ਪ | ਪ | ਰੁ | ਰੁ | ਰੁ | ਸ | — | ਸ |
| ਸੋ | ਸੋ | ऽ | ਕ | ਰ | ਤਾ | ਆ | ਪ | ਕ | ਰਾ | ऽ | ਈ |

ਨੋਟ :—ਚਾਰਤਾਲ ਦੀ ਦੁਗੁਨ ਤਿਗੁਨ ਆਦਿ ਕਰਨ ਤੋਂ ਬਾਦ ਇਸੇ ਸ਼ਬਦ ਨੂੰ ਪਿੱਛੇ ਲਿਖੀ ਇਕਤਾਲੇ ਦੀ ਟਿਯੂਨ ਤੇ ਗਾਉਣ ਨਾਲ ਵਧੇਰੇ ਰਸ ਆਵੇਗਾ।

(ਗਉੜੀ ਚੇਤੀ ਰਾਗ ਸਮਾਪਤਿ)

# ਰਾਗ ਗਉੜੀ ਬੈਰਾਗਣਿ

| | | |
|---|---|---|
| ਵਾਦੀ—ਮ | ਠਾਟ —ਭੈਰਉ | ਸਮਾਂ—ਰਾਤ ਦਾ ਚੌਥਾ ਪਹਿਰ (ਅੰਮ੍ਰਿਤ ਵੇਲਾ) |
| ਸੰਵਾਦੀ—ਸ | ਜਾਤੀ —ਵਕ੍ਰ-ਸੰਪੂਰਣ | ਵਿਸ਼ੇਸ਼ —ਆਰੋਹ ਵਿਚ ਪੰਚਮ ਸੁਰ ਅਲਪ। |

ਨ
ਆਰੋਹ—ਸ—ਰੁ ਗ ਮ, ਪ ਧੁ ਮ, ਧੁ ਨ ਸੰ।

ਅਵਰੋਹ —ਸੰ, ਨੁ ਧ ਪ, ਧੁਮਪਮ, ਗ ਰੁ ਸ ।

ਨ ਨ
ਪਕੜ—ਮ, ਧੁ ਨ ਸੰ, ਰੁੰਨਸੰ ਧੁ ਨ, ਸੰ—ਨੁਧਪ, ਧੁਮਪਗਮ, ਗਰੁਗ, ਰੁਸ. ਨ਼ਧੁਨ਼, ਰੁਸ।

ਗਉੜੀ ਬੈਰਾਗਣ ਇਕ ਐਸਾ ਰਾਗ ਹੈ, ਜਿਸ ਦਾ ਉਲੇਖ ਕਿਸੇ ਵੀ ਸੰਗੀਤ ਗ੍ਰੰਥ ਵਿਚ ਨਹੀਂ ਮਿਲਦਾ, ਅਤੇ ਨਾ ਹੀ ਕਿਸੇ ਪਰੰਪਰਾ ਜਾਂ ਘਰਾਣੇਦਾਰ ਗਾਇਕ (ਰਾਗੀ ਰਬਾਬੀ) ਕੋਲੋਂ ਇਸ ਦੇ ਸਰੂਪ ਸੰਬੰਧੀ ਸਹੀ ਜਾਣਕਾਰੀ ਪ੍ਰਾਪਤ ਹੋ ਸਕੀ ਹੈ। ਪਰ ਤਾਂ ਵੀ ਗੁਨੀਜਨਾਂ ਦੀਆਂ ਰਾਵਾਂ, ਸੁਝਾਵਾਂ ਅਤੇ ਛਾਨ-ਬੀਨ ਕਰਨ ਨਾਲ ਇਸ ਦੇ ਭਿੰਨ-ਭਿੰਨ ਤਿੰਨ ਰੂਪਾਂ ਦਾ ਪਤਾ ਲਗਿਆ ਹੈ :—

ਪਹਿਲਾ —ਠਾਟ-ਪੂਰਬੀ, ਜਾਤੀ ਖ਼ਾੜਵ-ਸੰਪੂਰਣ, ਵਾਦੀ ਗੰਧਾਰ, ਸੰਵਾਦੀ ਨਿਖਾਦ ਅਤੇ ਗਾਉਣ ਦਾ ਸਮਾਂ ਦਿਨ ਦਾ ਚੌਥਾ ਪਹਿਰ। ਇਸ ਦੇ ਆਰੋਹ ਵਿਚ ਧੈਵਤ ਸੁਰ ਵਰਜਿਤ ਹੈ, ਰਿਖਭ-ਧੈਵਤ ਕੋਮਲ, ਮੰਧਮ ਤੀਵਰ ਅਤੇ ਬਾਕੀ ਸੁਰ ਸ਼ੁੱਧ ਲਗਦੇ ਹਨ। ਆਰੋਹ-ਅਵਰੋਹ "ਸ, ਨ਼ ਰੁ ਗ, ਮੰ ਪ ਨ, ਸੰ। ਸੰ ਰੁੰ ਨ ਸੰ ਨ ਧੁ ਨ, ਧੁ ਪ, ਮੱ ਗ੍ਰ, ਮੱਗਰੁਸ।"

ਦੂਜਾ— ਠਾਟ-ਭੈਰਉ, ਜਾਤੀ ਓਡਵ-ਓਡਵ; ਵਾਦੀ ਧੈਵਤ, ਸੰਵਾਦੀ ਰਿਖਭ ਅਤੇ ਗਾਉਣ ਦਾ ਸਮਾਂ ਅੰਮ੍ਰਿਤ ਵੇਲਾ। ਇਸ ਵਿਚ ਗੰਧਾਰ-ਪੰਚਮ ਵਰਜਿਤ, ਰਿਖਭ-ਧੈਵਤ ਕੋਮਲ ਨਿਖਾਦ ਦੋਵੇਂ ਅਤੇ ਬਾਕੀ ਸੁਰ ਸ਼ੁਧ ਲਗਦੇ ਹਨ। ਆਰੋਹ-ਅਵਰੋਹ "ਸ ਰੁ ਮ ਧੁ, ਨ ਸੰ। ਸੰ ਨੁ ਧੁ, ਮ ਰੁ ਸ"

ਤੀਜਾ— ਠਾਟ-ਭੈਰਉ, ਜਾਤੀ ਵਕ੍ਰ-ਸੰਪੂਰਣ, ਵਾਦੀ ਮੱਧਮ, ਸੰਵਾਦੀ ਖੜਜ ਅਤੇ ਗਾਉਣ ਦਾ ਸਮਾਂ ਰਾਤ ਦਾ ਚੌਥਾ ਪਹਿਰ (ਅੰਮ੍ਰਿਤ ਵੇਲਾ) ਹੈ। ਇਸ ਦੇ ਆਰੋਹ ਵਿਚ ਪੰਚਮ ਸੁਰ ਅਲਪ ਰਹੇਗਾ। ਰਿਖਭ ਕੋਮਲ, ਦੋਵੇਂ ਧੈਵਤ, ਦੋਵੇਂ ਨਿਖਾਦ ਅਤੇ ਬਾਕੀ ਸੁਰ ਸ਼ੁੱਧ ਲਗਦੇ ਹਨ।

ਨ
ਆਰੋਹ-ਅਵਰੋਹ "ਸ, ਰੁ ਗ ਮ, ਪਧੁਪਮ, ਧੁ ਨ ਸੰ। ਸੰ ਨੁ ਧ ਪ, ਧੁ ਮ ਪ ਗਮ, ਗ ਰੁ ਗ, ਰੁ ਸ ਨ਼ ਧੁ਼ ਨ਼, ਰੁ ਸ।"

ਉੱਤੇ ਲਿਖੇ ਗਉੜੀ ਬੈਰਾਗਣ ਦੇ ਤਿੰਨ ਪ੍ਰਕਾਰਾਂ ਵਿਚੋਂ ਪਹਿਲਾ ਪ੍ਰਕਾਰ ਤਾਂ ਲਗ-ਭਗ ਪੂਰਵੀ ਵਾਂਗ ਹੀ ਹੈ। ਦੂਜੇ ਵਿਚ ਗੰਧਾਰ ਤੇ ਪੰਚਮ ਸੁਰ ਵਰਜਿਤ ਹਨ, ਜਿਸ ਕਰ ਕੇ ਇਸ ਦੀ ਪ੍ਰਕ੍ਰਿਤੀ ਤੁੜ

ਗੰਭੀਰ ਹੋਣ ਕਾਰਣ ਸ਼ਾਂਤ ਅਤੇ ਕਰੁਣਾ ਰਸ ਲੁਪਤ ਹੋ ਜਾਂਦੇ ਹਨ । ਸੋ. ਅਸਾਂ ਗਉੜੀ ਬੈਰਾਗਣ ਦੇ ਤੀਜੇ ਸਰੂਪ ਨੂੰ ਹੀ ਅਪਣਾਇਆ ਹੈ। ਕਿਉਂਕਿ ਇਸ ਦਾ ਸਰੂਪ ਸਭ ਤੋਂ ਭਿੰਨ ਸੁੰਦਰ ਅਤੇ ਵੈਰਾਗ ਮਈ ਹੈ। ਇਸ ਦਾ ਆਰੋਹ ਕਰਨ ਸਮੇਂ ਅਕਸਰ ਪੰਚਮ ਸੁਰ ਛੱਡ ਦਿੱਤਾ ਜਾਂਦਾ ਹੈ । ਅਵਰੋਹ ਵਿਚ ਨਿਖਾਦ ਕੋਮਲ ਦੇ ਨਾਲ ਧੈਵਤ ਸ਼ੁੱਧ ਲਾ ਕੇ ਮੁੜ ਕੋਮਲ ਧੈਵਤ ਦੀ ਵਰਤੋਂ ਕਰਨ ਨਾਲ ਰਾਗ ਵਿਚ ਵਿਲਖਣਤਾ ਦਿਖਾਈ ਦਿੰਦੀ ਹੈ। ਰਾਗ ਦਾ ਚਲਣ ਇਸ ਪ੍ਰਕਾਰ ਰਹੇਗਾ "ਸ, ਰੁ ਗ ਮ, ਪ ਧੁ ਮ—ਧੁ ਨ ਸਂ, ਨ ਸਂ ਰੁਂ ਨ ਸਂ, ਧੁ ਨ, ਸਂ—ਨੁ ਧ ਪ, ਧੁ ਮ ਪ ਗ ਮ ਗ ਰੁ ਗ, ਰੁ ਸ, ਨ਼ ਧੁ਼ ਨ਼, ਸ ਰੁ ਸਾ।" ਅੰਤਰੇ ਦਾ ਉਠਾਣ "ਮ, ਧੁ ਨ ਸਂ, ਜਾਂ ਸਂ, ਨ ਧੁ ਨ, ਸਂ ਰੁਂ ਸਂ, ਨੁ ਧ ਪ, ਧੁ ਮ ਪ ਮ" ਵਿੰਜ ਕੀਤਾ ਜਾਂਦਾ ਹੈ।

ਗਉੜੀ ਰਾਗ ਦਾ ਇਹ ਇਕ ਮਨੋਹਰ ਤੇ ਸੁੰਦਰ ਪ੍ਰਕਾਰ ਹੈ. ਜਿਸ ਨੂੰ ਤਿੰਨੇ ਸਪਤਕਾਂ ਵਿਚ ਗਾਇਆ ਬਜਾਇਆ ਜਾਦਾ ਹੈ ।

## ਸੁਰ-ਵਿਸਥਾਰ (ਆਲਾਪ)

੧. ਸ. ਰੁਗਮ, ਗਰੁਗ, ਰੁ ਸ—ਨੁ਼ਸਨ਼ਧੁਨ਼, ਰੁਸ—ਸਰੁਮ, ਗਮਧੁਪ, ਧੁਮਪਮ, ਗਰੁਸ ।

੨. ਸਰੁਗਮ, ਪਧੁਮਪਮ, ਗਰੁਗ, ਮਗਰੁਸ— ਨ਼ਧੁ਼ਨ਼. ਧੁ਼ਪ਼. ਮ਼. ਧੁ਼ਨ਼, ਸਰੁਸ, ਗਮਧੁਪਮ, ਪਗਮਗਰੁਗ, ਰੁਸ ।

੩. ਮ. ਧੁਨਸਂ—ਨਸਂਨਧੁਨ, ਸਂਰੁਂਸਂ—ਨੁਧਪ, ਧੁਮਪਗਮਗਰੁਗ, ਮਗਰੁਸ—ਮਪਧੁਮ, ਧੁਨਸਂ—ਸਂਰੁਂਨਸਂ ਨਧੁਨ, ਰੁਂਸਂ—ਨੁਧਪਧੁਮਪਮ, ਗਮਗਰੁਸ. ਨ਼ਧੁ਼ਨ਼, ਸ— ।

੪, ਗਮ ਧੁਨਸਂ, ਨਧੁਨਸਂਰੁਂਸਂ—ਸਂਰੁਂਗਂ. ਰੁਂਗਂਰੁਂਸਂ—ਨਸਂਨਧੁਨ, ਧੁਪ, ਨੁਧਪਧੁਮ, ਧੁਨਸਂ— ਸਂਨਧੁਨਸਂਰੁਂਸਂ —ਸਂਰੁਂਗਂ. ਰੁਂਗਂਰੁਂਸਂ—ਸਂਨੁਧਪ, ਧੁਮਪਗਮਗਰੁਗ. ਰੁਸ— ।

੫. ਸਰੁਗਮ, ਗਮਪਧੁਮ. ਧੁਨਸਂ—ਨਸਂ. ਧੁਨਸਂ, ਮ, ਧੁ, ਨਸਂਰੁਂਸਂ—ਸਂਰੁਂਮਂ, ਗਂਰੁਂਗਂ; ਰੁਂਸਂ—ਸਂਰੁਂਨਸਂ ਧੁਨ ਧੁਪ ਸਂ—ਨੁਧਪ, ਪਧੁਮਪਗਮ. ਧੁਪਮਗਰੁਗ, ਰੁਸ—ਮ ਧੁ, ਨਸਂ—ਨੁਧਪਧੁਮਪ ਗਮ ਰੁਗਸਰੁਨ਼ਸ— ਗਮ ਧੁਪਮ, ਗਰੁਗ, ਮਗਰੁਸ— ।

# ਗਉੜੀ ਬੈਰਾਗਣ ਰਾਗ ਦੀਆਂ ਕੁਝ ਤਾਨਾਂ

੧. ਸਰੁ ਗਮ ਧੁਪ ਮਪ ਗਮ ਗਰੁ ਗਗ ਰੁਸ ।

੨. ਸਰੁ ਗਮ ਪਧੁ ਮਪ ਗਮ ਧੁਨ ਸੰਰੁੰ ਸੰS, ਨੁਧ ਪਧੁ ਮਪ ਗਮ ਗਰੁ ਸS ।

੩. ਗਮ ਪਧੁ ਮਪ ਮੰਗ ਰੁਸ, ਗਮ ਧੁਨ ਸੰਰੁੰ ਗੰਰੁੰ ਸੰਨ ਧੁਨ ਸੰਰੁੰ ਨਸੰ ਨੁਧ ਪਧੁ ਮਪ ਗਮ ਧੁਪ ਮਗ ਰੁਸ ।

੪. ਨ਼ਨ਼ ਧੁ਼,ਨ਼ ਨ਼ਧੁ਼ ਨ਼ਨ਼ ਸਰੁ ਨ਼ਸ, ਮਮ ਗ,ਮ ਮਗ ਮੰਮ ਗਰੁ ਗਗ ਰੁਸ, ਨਨ ਧੁ,ਨ ਨਧੁ ਨਨ ਸੰਰੁੰ ਨਸੰ

ਨੁਧ ਪਧੁ ਮਪ ਗਮ ਧੁਪ ਮਗ ਰੁਸ ।

੫. ਸਨ਼ ਧੁ਼ਨ਼ ਸਰੁ ਗਮ ਗਰੁ ਸS, ਸਨ਼ ਧੁ਼ਨ਼ ਸਰੁ ਗਮ ਧੁਧੁ ਪਮ ਗਰੁ ਸS, ਸਨ਼ ਧੁ਼ਨ਼ ਸਰੁ ਗਮ ਧੁਨ

ਸੰਰੁੰ ਸੰS ਨੁਧ ਪਮ ਗਰੁ ਸS, ਸਨ਼ ਧੁ਼ਨ਼ ਸਰੁ ਗਮ ਧੁਨ ਸੰਰੁੰ ਗੰਰੁੰ ਸੰਨੁ ਧਪ ਧੁਧੁ ਪਮ ਗਰੁ ਸS ।

੬. ਸਰੁ ਗਰੁ, ਰੁਗ ਮਗ, ਗਮ ਪਮ, ਮਪ ਧੁਪ, ਧੁਨ ਸੰਨ, ਨਸੰ ਰੁਸੰ, ਸੰਰੁੰ ਗੰਰੁੰ ਸੰS, ਨਸੰ ਰੁੰਸੰ, ਨੁਨੁ ਸੰਨੁ. ਧਧ ਨੁਧ, ਪਪ ਧੁਪ, ਮਮ ਪਮ, ਗਗ ਮਗ, ਰੁਰੁ ਗਰੁ ਸਸ ਰੁਸ, ਗਮ ਧੁਨ ਸੰS, ਗਮ ਧੁਨ ਸੰS, ਗਮ ਧੁਨ ਸੰS ।

